ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੇਅੰਤ ਲੀਲਾ

ਲੇਖਕ :
ਮਾਸਟਰ ਨਿਹਾਲ ਸਿੰਘ

ਪ੍ਰਕਾਸ਼ਕ :
ਨਾਮਧਾਰੀ ਸੰਗਤ ਰਾਣੀਆਂ (ਸਿਰਸਾ)
(ਹੋਲਾ ਮੱਹਲਾ : ੧੯ ਤੋਂ ੨੨ ਫੱਗਣ ਸੰਮਤ ੨੦੩੬)
੧ ਤੋਂ ੫ ਮਾਰਚ ੧੯੮੦ ਈ:



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੇਅੰਤ ਲੀਲਾ

ਲੇਖਕ :
ਮਾਸਟਰ ਨਿਹਾਲ ਸਿੰਘ

ਪ੍ਰਕਾਸ਼ਕ :
## ਨਾਮਧਾਰੀ ਸੰਗਤ ਰਾਣੀਆਂ (ਸਿਰਸਾ)
(ਹੋਲਾ ਮੱਹਲਾ : ੧੮ ਤੋਂ ੨੨ ਫੱਗਣ ਸੰਮਤ ੨੦੩੬)
੧ ਤੋਂ ੫ ਮਾਰਚ ੧੯੮੦ ਈ:

# ਪਛਾਣ

ਸ੍ਰੀਮਾਨ ਮਾਸਟਰ ਨਿਹਾਲ ਸਿੰਘ ਜੀ ਨਾਮਧਾਰੀ ਪੰਥ ਦੇ ਜਾਣੇ ਪਹਿਚਾਣੇ ਨਿਸ਼ਕਾਮ ਗੁਰਸਿਖ ਅਤੇ ਲੇਖਕ ਹਨ। ਆਪ ਜੀ ਨੇ ਜਿਥੇ ਅਗੇ ਵੀ ਅਨੇਕਾਂ ਪੁਸਤਕਾਂ ਲਿਖਕੇ ਨਾਮਧਾਰੀ ਸਾਹਿਤ ਦੇ ਭੰਡਾਰੇ ਨੂੰ ਪ੍ਰਫੁਲਤ ਕੀਤਾ ਹੈ ਉਥੇ ਇਸ ਹੱਥਲੀ ਪੁਸਤਕ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਪ੍ਰਤੀ ਆਪਣੀ ਅਕੀਦਤ ਪੇਸ਼ ਕਰਨ ਵਾਸਤੇ ਉਹਨਾਂ ਦੇ ਜੀਵਨ ਅਤੇ ਲੀਲਾ ਦੇ ਕੁਝ ਕੁ ਝਲਕਾਰੇ ਅੰਕਿਤ ਕਰਨ ਦਾ ਜਤਨ ਕੀਤਾ ਹੈ।

ਸਤਿਗੁਰੂ ਜੀ ਬਾਰੇ ਪਹਿਲਾਂ ਮਾਸਕ 'ਵਰਿਆਮ' ਵਲੋਂ ਇੱਕ ਵਿਸ਼ੇਸ਼ ਅੰਕ ਕਢਿਆ ਜਾ ਚੁਕਾ ਹੈ, ਸ੍ਰੀ ਪ੍ਰੀਤਮ ਸਿੰਘ ਕਵੀ ਲਿਖਤ ਇਕ ਪੁਸਤਕਾ ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਤ ਹੋਈ ਹੈ ਅਤੇ ਹੁਣ ਇਹ ਮਾਸਟਰ ਜੀ ਦਾ ਸ਼ਲਾਘਾਯੋਗ ਉਪਰਾਲਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਅੰਤਮ ਤੋਰ ਤੇ ਕੁਝ ਕਹਿਣਾ ਅਸੰਭਵ ਹੈ। ਕੋਈ ਲਿਖਤ ਕੋਈ ਵਿਆਖਿਆ ਉਹਨਾਂ ਦੇ ਵਿਅਕਤਿੱਤਵ ਦਾ ਪੂਰਾ ਮੁਲਾਂਕਣ ਨਹੀਂ ਕਰ ਸਕਦੀ। ਜਿਹੋ ਜਿਹੀ ਕਿਸੇ ਦੀ ਬੁਧ ਹੈ ਅਤੇ ਜਿਹੋ ਜਿਹੀ ਕਾਰਜ ਕੁਸ਼ਲਤਾ ਵਿਧਾਤਾ ਤੋਂ ਕਿਸੇ ਨੂੰ ਮਿਲੀ ਹੈ ਉਹ ਉਸ ਅਨੁਸਾਰ ਹੀ ਆਪਣੇ ਅਨੁਭਵ ਦੀ ਵਿਆਖਿਆ ਕਰਦਾ ਹੈ। ਸਤਿਗੁਰੂ ਜੀ ਦੀ ਮਹਿਮਾ ਅਸੀਮ ਹੈ।

ਇਸੇ ਕਰਕੇ ਹੱਥਲੀ ਪੁਸਤਕ ਦਾ ਨਾਮ ਮਾਸਟਰ ਜੀ ਵਲੋਂ "ਬੇਅੰਤ ਲੀਲਾ" ਰਖਿਆ ਗਿਆ ਹੈ। ਲੀਲਾ ਜਿਸ ਦਾ ਕੋਈ ਪਾਰਾਵਾਰ ਨਹੀਂ। ਇਸ ਵਿਚ ਸ਼ਰਧਾਲੂ ਹਿਰਦਿਆਂ ਵਿਚ ਬੈਠ ਕੇ ਉਹਨਾਂ ਦੀ ਗੱਲ ਕੀਤੀ ਹੈ। ਮਾਸਟਰ ਜੀ ਦੇ ਹਰ ਸ਼ਬਦ ਵਿਚੋਂ ਸਤਿਗੁਰੂ ਜੀ ਪ੍ਰਤੀ ਅਗਾਧ ਸ਼ਰਧਾ ਦੇ ਝਲਕਾਰੇ ਮਿਲਦੇ ਹਨ।

ਇਹ ਪੁਸਤਕਾ ਨਾਮਧਾਰੀ ਸੰਗਤ ਰਾਣੀਆਂ ਵਲੋਂ ਉਸ ਨਗਰ ਵਿਚ ਹੋਣ ਵਾਲੇ ਹੋਲਾ ਮਹੱਲਾ ਸਮਾਗਮ ਸਮੇਂ ਪ੍ਰਕਾਸ਼ਤ ਹੋ ਰਹੀ ਹੈ। ਇਹ ਇੱਕ ਚੰਗੀ ਪਿਰਤ ਹੈ ਇਸ ਨਾਲ ਜਿਥੇ ਇਹ ਚੰਗੀ ਪੁਸਤਕ ਸੰਗਤਾਂ ਦੇ ਹੱਥਾਂ ਵਿੱਚ ਆ ਰਹੀ ਹੈ ਉਥੇ ਰਾਣੀਆਂ ਨਗਰ ਦੇ ਹੋਲੇ ਮਹੱਲੇ ਦੀ ਯਾਦ ਵੀ ਸਦਾ ਲਈ ਸਾਂਭੀ ਰਹੇਗੀ। ਇਸ ਪਿਰਤ ਨੂੰ ਅਗੇ ਤੋਰਨਾ ਚਾਹੀਦਾ ਹੈ ਅਤੇ ਹਰ ਮੇਲੇ ਦੀ ਯਾਦ ਵਿਚ ਕੋਈ ਨਾ ਕੋਈ ਸਮਾਰਕ ਜਾਂ ਘਟੋ ਘਟ ਪੁਸਤਕ ਪ੍ਰਕਾਸ਼ਤ ਜ਼ਰੂਰ ਹੋਣੀ ਚਾਹੀਦੀ ਹੈ।

ਆਸ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਸ਼ਰਧਾ ਦੀ ਇਸ ਪੁਸ਼ਪਾਂਜਲੀ ਦਾ ਪਾਠਕ ਸੁਆਗਤ ਕਰਣਗੇ।

੨੮—੨—੧੯੮੦<br>
ਮਾਸਕ ਵਰਿਆਮ<br>
ਜਲੰਧਰ

ਜਗਦੀਸ਼ ਸਿੰਘ<br>
ਪ੍ਰਧਾਨ<br>
ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ।

## ਪਉੜੀ (ਵਡਹੰਸ ਕੀ ਵਾਰ ਮ. ੪)

ਸੋ ਸਤਿਗੁਰੁ ਸੇਵਿਹੁ ਸਾਧ ਜਨ, ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ, ਜਿਨਿ ਜਗੰਨਾਥੁ ਜਗਦੀਸ ਜਪਾਇਆ ॥
ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ, ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥
ਤਿਸੁ ਸਤਿਗੁਰ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ ॥
ਸੋ ਸਤਿਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥ ੩॥

ਸਤਿਗੁਰ ਮੂਰਤਿ ਕਉ ਬਲਿ ਜਾਉ



ਪਤਿਤ ਪਾਵਨ ਗਰੀਬ ਨਿਵਾਜ਼
ਸੀ ਸਤਿ ਗੁਰ ਜਗਜੀਤ ਸਿੰਘ ਜੀ ਮਹਾਰਾਜ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੇਅੰਤ-ਲੀਲਾ

ਸਾਦਗੀ ਦੀ ਮੂਰਤੀ, ਪਵਿਤਰਤਾ ਦੇ ਮੁਜਸਮੇ, ਮਿਠਾਸ ਦੇ ਸੋਮੇ, ਨਿਮਰਤਾ ਦੇ ਸਾਗਰ, ਸ਼ਾਂਤੀ ਦੇ ਪੈਗੰਬਰ ਦ੍ਰਿੜ੍ਹਤਾ ਦੇ ਸੁਮੇਰ, ਦੁੱਧ ਚਿੱਟੇ ਬਸਤਰ ਪਹਿਨੇ, ਗਲੇ ਸਵੇਤ ਮਾਲਾ ਸਹਿਤ ਗਰੀਬ ਨਿਵਾਜ਼ ਜੀ ਦੇ ਹੰਸੂ ਹੰਸੂ ਕਰਦੇ ਚਿਹਰੇ ਦੇ ਜਦ ਦਰਸ਼ਨ ਹੁੰਦੇ ਹਨ, ਤਾਂ ਸਰੀਰ ਵਿਚ ਅੰਮ੍ਰਿਤ ਝਰਨਾਟਾਂ ਛਿੜ ਪੈਂਦੀਆਂ ਹਨ ਦਿਲ ਅਨੰਦ ਵਿਚ ਗਵਾਚ ਜਾਂਦਾ ਹੈ। ਉਦਾਸੀ ਖੰਭ ਲਾਉਂਦੀ ਹੈ। ਜਦ ਉਹ ਬੋਲਦੇ ਹਨ ਤਾਂ ਫੁਲਾਂ ਦੇ ਢੇਰਾਂ ਦੇ ਢੇਰ ਲਗ ਜਾਂਦੇ ਹਨ। ਮੁਸਕਾਣਾਂ ਨਾਲ ਕਲੀਆਂ ਟਹਿਕ ਪੈਂਦੀਆਂ ਹਨ। ਇਹ ਹਨ ਲਖਾਂ ਦਿਲਾਂ ਦੇ ਸਮ੍ਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਜਿਨ੍ਹਾਂ ਦਾ ਅਵਤਾਰ ੮ ਮਘਰ ੧੯੭੮ ਬਿਕ੍ਰਮੀ ਸ੍ਰੀ ਭੈਣੀ ਸਾਹਿਬ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰਿਹ ਮਾਤਾ ਭੂਪਿੰਦਰ ਕੌਰ ਦੀ ਕੁਖੋਂ ਹੋਇਆ।

**ਬਾਲ ਕਾਲ :**—ਮਾਤਾ ਭੂਪਿੰਦਰ ਕੌਰ ਜੀ ਦੇ ਮਹਾਰਾਜ ਬੀਰ ਸਿੰਘ ਦੇ ਜਨਮ ਉਪ੍ਰੰਤ ਛੋਟੀ ਚੜ੍ਹ ਜਾਣ ਕਾਰਨ, ਇਹ ਦੋਵੇਂ ਭਰਾ ਮਾਤਾ ਦੇ ਪਿਆਰ ਤੋਂ ਵਾਂਝੇ ਰਹੇ। ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮਿਹਰਾਂ ਭਰਿਆ ਹੱਥ ਤੇ ਵਿਸ਼ਾਲ ਹਿਰਦਾ ਇਨ੍ਹਾਂ ਵਾਸਤੇ ਉਮਾਹ ਦੀਆਂ ਛੱਲਾਂ ਮਾਰਦਾ ਸੀ, ਪਰ ਪਾਲਣ ਪੋਸਣ ਸੇਵਕਾਂ ਹੱਥ ਸੀ। ਜਿਸ ਦਾ ਸਦਕਾ ਇਨ੍ਹਾਂ ਬੇਅੰਤ ਸ਼ਕਤੀਆਂ ਦੇ ਮਾਲਿਕਾਂ ਨੂੰ ਇਨ੍ਹਾਂ ਦੇ

ਨਿਗਰਾਨਾਂ ਹਥੋਂ ਅਤੀ ਕਰੜਾਈ ਵਿਚੋਂ ਦੀ ਲੰਘਣਾ ਪਇਆ। ਮਗਰ ਇਹ ਸਦਾ ਖਿੜੇ ਮੱਥੇ। ਸਤਿਗੁਰੂ ਜੀ ਜਾਣਦੇ ਸਨ ਕਿ ਇਨ੍ਹਾਂ ਸਿਰ ਜ਼ੁਮੇਂਵਾਰੀਆਂ ਆਉਣੀਆਂ ਹਨ, ਅਤੇ ਜ਼ੁਮੇਵਾਰਾਂ ਨੂੰ ਕਈ ਵਾਰੀ ਭਾਰੀ ਮੁਸ਼ਕਲਾਂ ਦਾ ਟਾਕਰਾ ਕਰਨਾ ਪੈਂਦਾ ਹੈ, ਇਸ ਵਾਸਤੇ ਉਨ੍ਹਾਂ ਸੇਵਾਦਾਰਾਂ ਨੂੰ ਕਦੇ ਕੌੜਾ ਸ਼ਬਦ ਨਾ ਆਖਿਆ।

**ਮੁਢਲੀ ਪੜ੍ਹਾਈ** :—ਪੰਜਾਬੀ ਦੇ ਅੱਖਰਾਂ ਦਾ ਬੋਧ ਗੁਰੂ ਪਿਤਾ ਨੇ ਆਪ ਕਰਵਾਇਆ ਮਗਰ ਪੱਟੀ ਤੇ ਲਿਖਣ ਤੇ ਅੱਖਰਾਂ ਦੀ ਸੋਧ, ਭਾਈ ਸੂਰਤ ਸਿੰਘ, ਦੁਹਤਰਾ ਸਤਿਗੁਰੂ ਰਾਮ ਸਿੰਘ ਨੇ ਕਰਵਾਈ। ਪੋਥੀ ਪਾਠ ਪੰਡਿਤ ਸੰਤ ਹਰਭਜਨ ਸਿੰਘ ਕਰਾਇਆ। ਫੇਰ ਬਸ ਆਪਣੇ ਅਭਿਆਸ ਨਾਲ ਹੀ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੇ ਪਾਠੀ ਬਣ ਗਏ। ਹੋਰ ਪੜ੍ਹਨ ਲਿਖਣ ਦਾ ਅਭਿਆਸ ਨਾਮਧਾਰੀ ਵਿਦਿ-ਆਲੇ, ਸ੍ਰੀ ਭੈਣੀ ਸਾਹਿਬ ਵਿਚ ਹੋਇਆ। ਗਰੀਬ ਨਿਵਾਜ਼ ਜੀ ਮੌਜ ਨਾਲ ਬਚਿਆਂ ਪਾਸੋਂ ਪਾਠ ਸੁਣਦੇ ਤੇ ਇਨ੍ਹਾਂ ਬਾਰੇ ਬਚਨ ਕਰਦੇ ਇਸ ਦੇ ਪਾਠ ਸੁਣਨ ਦੀ ਲੋੜ ਨਹੀਂ, ਇਹ ਅਗੇ ਹੀ ਪਾਠੀ ਹੈ। ਇਸ ਵਿਦਿਆਲੇ ਦੇ ਸਹਿਪਾਠੀਆਂ ਵਿਚੋਂ ਮਹਾਰਾਜ ਬੀਰ ਸਿੰਘ, ਪੰਡਿਤ ਰਾਜਿੰਦ੍ਰ ਸਿੰਘ ਗੁਰੂ ਸਰ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਸੰਤੋਖ ਸਿੰਘ ਹੈਦਰਾਬਾਦ, ਹਜ਼ੂਰ ਸਿੰਘ ਆਦਿ ਹਨ। ਅਰੰਭਕ ਗਾਇਨ ਵਿਦਿਆ ਦੀ ਜਾਣਕਾਰੀ ਭਾਈ ਹਰਨਾਮ ਸਿੰਘ ਪਾਸੋਂ ਪ੍ਰਾਪਤ ਹੋਈ। ਖਾਂ ਸਾਹਿਬ ਊਦੇ ਖਾਂ ਤੇ ਭਾਈ ਤਾਬੇ ਨੇ ਸੰਗੀਤ ਦੀ ਕਲਾ ਸਿਖਲਾਈ, ਅੰਗਰੇਜ਼ੀ ਦੀ ਜਾਣਕਾਰੀ ਪੰ: ਗੁਰਦਿਆਲ ਸਿੰਘ, ਸ: ਬੂਟਾ ਸਿੰਘ ਰਾਏ ਸਰ ਤੇ ਮਹਿਤਾ ਭੋਲਾ ਨਾਥ ਨੇ ਦਿਤੀ। ਇਹ ਸਦਾ ਮੁਹਰਲੇ ਵਿਦਿਆਰਥੀਆਂ ਵਿਚੋਂ ਸਨ।

**ਖੇਡ ਸ਼ੌਕ** :—ਖੇਡ ਦਾ ਸ਼ੌਕ ਇਨ੍ਹਾਂ ਨੂੰ ਵਿਰਸੇ ਵਿਚ ਮਿਲਿਆ ਹੈ। ਸਰੀਰ ਭਾਵੇਂ ਦੁਬਲਾ ਤੇ ਪਤਲਾ ਹੈ, ਮਗਰ ਫੁਰਤੀ ਲੋਹੜੇ ਦੀ ਹੈ। ਗਤਕੇ ਬਾਜ਼ੀ, ਕੁਸ਼ਤੀ, ਤੈਰਾਕੀ, ਫੁਟਬਾਲ ਖੇਡਣਾ ਤੇ ਗੋਲਾ ਸੁਟਣ ਦਾ ਭਾਰੀ ਸ਼ੌਕ ਸੀ। ਸਾਈਕਲ ਸਵਾਰੀ ਤੋਂ ਲੈ ਕੇ ਡਰਾਈਵਿੰਗ ਤੇ ਘੋੜ ਸਵਾਰੀ ਵਿਚ ਨਿਪੁੰਨ ਹਨ। ਗਤਕੇਬਾਜ਼ੀ ਤੇ ਕੁਸ਼ਤੀ ਦੇ ਹੱਥ ਉਸਤਾਦ ਨੱਥਾ ਸਿੰਘ ਸਿਖਾਏ। ਮੁੜ ਭਾਈ ਕਰਤਾਰ ਸਿੰਘ, ਗੁਰਚਰਨ ਸਿੰਘ ਸਿਆੜ ਤੇ ਗੁਰਬਖਸ਼ ਸਿੰਘ ਚੱਕ ਆ ਗਏ। ਇਨ੍ਹਾਂ ਦਾ ਜ਼ੋਰ ਕਰਾਉਣ ਵਾਲੇ ਬੰਤਾ ਸਿੰਘ ਸ੍ਰੀ ਭੈਣੀ ਸਾਹਿਬ, ਤੇ ਚੂਨੀ ਲਾਲ ਗੁਜਰਾਂਵਾਲੀਏ

ਸਨ। ਅਖਾੜੇ ਵਿਚ ਬਾਜ਼ੀਆਂ ਲਗਦੀਆਂ ਰਹਿੰਦੀਆਂ, ਸਰੀਰ ਵਿਚ ਬਿਜਲੀ ਵਾਲੀ ਫੁਰਤੀ ਸੀ। ਕੁੰਦਨ ਸਿੰਘ ਕੱਕੜ ਦਸਦੇ ਹਨ ਕਿ ਇਕ ਵੇਰ ਗੁਰਚਰਨ ਸਿੰਘ ਸਿਆਣੀਆ ਬੜੀ ਆਕੜ ਨਾਲ ਥਾਪੀ ਮਾਰ ਅਖਾੜੇ ਵਿਚ ਵੜਿਆ ਪਰ ਪਤਾ ਨਹੀਂ ਲਗਣ ਦਿਤਾ ਕਿ ਇਨ੍ਹਾਂ ਵੇਖਦਿਆਂ ਵੇਖਦਿਆਂ ਐਸਾ ਧੋਬੀ ਪਟੜਾ ਮਾਰਿਆ ਕਿ ਪਹਿਲਵਾਨ ਨੂੰ ਚਾਰੇ ਸ਼ਾਨ ਚਿਤ ਗਿਰਾਇਆ ਤੇ ਕਈ ਬਾਜ਼ੀਆਂ ਲਵਾਈਆਂ। ਕੁੰਦਨ ਸਿੰਘ ਨੇ ਆਪਣੀ ਵਿਥਿਆ ਤੈਰਨ ਸਬੰਧੀ ਇਉਂ ਸੁਣਾਈ ਕਿ ਮੈਂ ਨਹਿਰ ਵਿਚੋਂ ਤਰਦਾ ਤਰਦਾ ਦੂਜੇ ਕੰਢੇ ਲਾਗੇ ਪੁਜਾ ਖਲਾ ਸਾਂ, ਕਿ ਬੇਅੰਤ ਜੀ ਨੇ ਮੈਨੂੰ ਵਾਜ ਮਾਰ ਆਖਿਆ ਕਾਨਿਆਂ! ਜਾਣਾ ਨ ਪਾਈ। ਮੈਂ ਖਿਆਲ ਕੀਤਾ ਕਿ ਹੁਣ ਕੰਢੇ ਲਾਗੇ ਪੁਜਾ ਖਲਾ ਹਾਂ, ਲਲਕਾਰਾ ਪ੍ਰਵਾਨ ਕਰ ਲਿਆ, ਪਰ ਮੈਨੂੰ ਉਦੋਂ ਪਤਾ ਲਗਾ ਕਿ ਇਹ ਸ਼ੇਸ਼ ਨਾਗ ਵਾਂਗੂ ਪਾਣੀ ਚੀਰਦਿਆਂ ਮੇਰੇ ਤੇ ਆ ਸਵਾਰ ਹੋਏ।" ਇਹ ਨਹਿਰ ਸਰਹਿੰਦ ਵਿਚ ਸਦਾ ਸਿੱਧਾ ਤੁਰਿਆ ਕਰਦੇ ਸਨ, ਵਿੰਗ ਨਹੀਂ ਸੀ ਪੈਣ ਦਿੰਦੇ। ਸੌਦਾਗਰ ਸਿੰਘ ਰੋਪੜ ਜਾ ਕੇ ੪੦ ਫੁਟ ਉਚੇ ਪੁਲ ਤੋਂ ਛਾਲ ਮਾਰ ਕੇ ਤਰਿਆ ਕਰਦਾ ਸੀ। ਇਹ ਸੁਣ ਇਨ੍ਹਾਂ ਅੰਬ ਨੂੰ ਕਟਵਾ ਚਾਲੀ ਫੁਟ ਦਾ ਤਨਾ ਰਹਿਣ ਦਿਤਾ ਤੇ ਸਾਥੀਆਂ ਨੂੰ ਛਾਲ ਮਾਰਨ ਲਈ ਕਹਿਆ। ਬਾਕੀ ਸਾਥੀ ਦਿਲ ਛਡ ਗਏ। ਪਰ ਇਹ ਅਰਦਾਸ ਸੋਧ ਅੰਬ ਦੀ ਟੀਸੀ ਤੇ ਚੜ੍ਹ ਗਏ ਤੇ ਘੜਮ ਕਰਕੇ ਛਾਲ ਨਹਿਰ ਵਿਚ ਮਾਰੀ। ਇਨ੍ਹਾਂ ਨੂੰ ਤਰਦਿਆਂ ਵੇਖ ਮਹਾਰਾਜ ਬੀਰ ਸਿੰਘ, ਤੇਜਾ ਸਿੰਘ, ਕੁੰਦਨ ਸਿੰਘ ਨਕਈ ਤੇ ਬਾਕੀ ਹਮਜੋਲੀਆਂ ਵੀ ਛਾਲਾਂ ਮਾਰੀਆਂ ਤੇ ਜਲ-ਕਰੀੜਾ ਕਰ ਪ੍ਰਸੰਨ ਹੋਏ।

ਸੇਵਾ ਕਰਨ ਦਾ ਚਾਉ ਮੁਢ ਤੋਂ ਹੀ ਰਹਿਆ ਹੈ। ਸਾਧ ਸੰਗਤ ਦੇ ਭਾਂਡੇ ਮਾਂਜਣੇ। ਅੰਮ੍ਰਿਤ ਵੇਲੇ ਉਠ ਗਿਲਤੀ ਮਾਰ ਗੜਵਾ ਲੈ ਖੂਹ ਤੇ ਚਲਾ ਜਾਣਾ ਤੇ ਇਸ਼ਨਾਨ ਕਰਾਉਣ ਲਗ ਪੈਣਾ। ਬਾਲ-ਸਖਾਈ ਖਿੜ ਖੜਾਂਦੇ ਹੋਏ ਦਸਦੇ ਹਨ ਕਿ ਇਨ੍ਹਾਂ ਦੇ ਮੱਥੇ ਤੇ ਕਦੇ ਵਟ ਨਹੀਂ ਸੀ ਵੇਖਿਆ। ਮਸਤਕ ਗੁਲਾਬਾਂ ਦੇ ਫੁਲਾਂ ਵਾਂਗੂ ਟਹਿਕਦਾ।

## ਨਾਮ ਬਾਣੀ ਦਾ ਪ੍ਰਵਾਹ—

ਸਤਿਗੁਰੂ ਜੀ ਦਾ ਜੀਵਨ ਨਾਮ ਬਾਣੀ, ਭਜਨ ਸਿਮਰਣ ਦੇ ਦੁਆਲੇ ਘੁੰਮਦਾ

ਹੈ। ਇਹ ਅੰਮ੍ਰਿਤ ਵੇਲੇ ਦੋ ਤਿੰਨ ਵਿਚਾਲੇ ਜਾਗ ਸ਼ੌਚ ਕਿਰਿਆ ਤੋਂ ਫਾਰਗ ਹੋ ਦਾਤਨ, ਉਪਰੰਤ ਇਸ਼ਨਾਨ ਕਰ ਸਿਮਰਣ ਵਿਚ ਲੀਲ ਹੋ ਜਾਂਦੇ ਹਨ। ਆਸਾ ਦੀ ਵਾਰ ਦਾ ਕੀਰਤਨ ਇਨ੍ਹਾਂ ਦਾ ਆਹਾਰ ਹੈ। ਸ੍ਰੀ ਜੀਵਨ ਨਗਰ ਹੋਣ ਜਾਂ ਸ੍ਰੀ ਭੈਣੀ ਸਾਹਿਬ ਜਾਂ ਸਫਰ ਹੋਵੇ, ਆਸਾ ਦੀ ਵਾਰ ਦਾ ਕੀਰਤਨ ਜ਼ਰੂਰੀ ਹੈ। ਆਪ ਦੀ ਪਰਬਲ ਇਛਾ ਹੈ ਕਿ ਦੈਵੀ ਗੁਣਾਂ ਦੇ ਨਾਲ ਪ੍ਰਾਣੀ ਪਾਤ੍ਰ ਨੂੰ ਮਾਲੋ ਮਾਲ ਕੀਤਾ ਜਾਵੇ ਸੰਸਾਰ ਦੀਆਂ ਹਨੇਰੀਆਂ ਗਲੀਆਂ ਨੂੰ ਲਟ ਲਟ ਰੁਸ਼ਨਾਇਆ ਜਾਵੇ। ਆਪ ਕਰਨੀ ਤੇ ਕਹਿਣੀ ਦੇ ਸੂਰੇ ਹਨ। ਜੋ ਕਹਿੰਦੇ ਹਨ ਉਸ ਨੂੰ ਅਮਲ ਵਿਚ ਲਿਆਉਂਦੇ ਹਨ। ਮੌਜ ਵਿਚ ਜਦ ਦਿਲ ਰੁਬਾ ਜਾਂ ਤਾਉਸ ਦੀਆਂ ਤਾਰਾਂ ਤੇ ਕੋਮਲ ਪੋਟਿਆਂ ਨੂੰ ਫੇਰਦੇ ਹਨ। ਤਾਂ ਆਕਾਸ਼ ਪਤਾਲ ਵਜੱਦ ਵਿਚ ਆ ਜਾਂਦੇ ਹਨ।

ਇਸ ਵਿਗਿਆਨ ਦੇ ਯੁਗ ਵਿਚ ਵੀ ਮਨੁਖ ਬੌਂਦਲਿਆ ਫਿਰਦਾ ਹੈ। ਮਾਇਆ ਦੇ ਅੰਬਾਰ ਹਨ। ਭੌਤਕ ਸਾਧਨਾਂ ਦਾ ਕੋਈ ਅੰਤ ਨਹੀਂ। ਮਗਰ ਈਰਖਾ ਤੇ ਸਾੜੇ ਦੇ ਭੰਬੂਕੇ ਨਿਕਲ ਰਹੇ ਹਨ। ਵੈਰ ਵਿਰੋਧ ਦੀਆਂ ਲਾਟਾਂ ਆਕਾਸ਼ ਨੂੰ ਧੁਆਂਖ ਰਹੀਆਂ ਹਨ। ਅਮਨ ਬੁਰੀ ਤਰ੍ਹਾਂ ਕਰਾਹ ਰਿਹਾ ਹੈ। ਕਿਸੇ ਨੂੰ ਕੋਈ ਰਾਹ ਨਹੀਂ ਲਭਦਾ ਗਰੀਬ ਨਿਵਾਜ ਜੀ ਇਸ ਕਲਾ, ਕਲੇਸ਼ ਦੇ ਯੁਗ ਵਿਚ ਭੁਲੇ ਭਟਕਿਆਂ ਨੂੰ ਸਿਧੇ ਰਾਹ ਲਿਆਉਣ ਹਿਤ ਉਸ ਸਰਬ ਸ਼ਕਤੀ ਮਾਨ ਦਾਤਾਰ ਨਾਲ ਜਿਹੜਾ ਸਾਰੇ ਦੁਖਾਂ ਦਾ ਇਕੋ ਇਕ ਇਲਾਜ ਹੈ। ਉਸ ਦਾ ਪਲਾ ਫੜਾ ਰਹੇ ਹਨ। ਜਿਸ ਨੂੰ ਨਾਮ ਕਹਿਆ ਜਾਂਦਾ ਹੈ ਤੇ ਜਿਸ ਨੂੰ ਬਾਣੀ ਵਿਚ ਇਉਂ ਨਿਰੂਪਣ ਕੀਤਾ ਗਿਆ ਹੈ—

ਜਿਸ ਨਾਮ ਰਿਦੈ ਸੋਈ ਵਡ ਰਾਜਾ।<br>
ਜਿਸ ਨਾਮ ਰਿਦੈ ਤਿਸ ਪੂਰੇ ਕਾਜਾ।<br>
ਜਿਸ ਕਾਮ ਰਿਦੇ ਸੋ ਕੋਟ ਧਨ ਪਾਏ।<br>
ਨਾਮ ਬਿਨਾ ਜਨਮ ਬਿਰਥਾ ਜਾਏ।

ਆਪ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਜ਼ਮੂਦਾ ਨੁਸਖੇ ਨੂੰ ਪੂਰਨ ਰੂਪ ਵਿਚ ਕਾਰਗਰ ਮੰਨਦੇ ਹਨ। ਕਿ—

ਕਲਿ ਤਾਤੀ ਠਾਢਾ ਹਰਿ ਨਾਉ । ਸਿਮਰਿ ਸਿਮਰਿ ਸਦਾ ਗੁਣ ਗਾਉ ।

ਕਿਉਂਕਿ ਸ੍ਰੀ ਗੁਰੂ ਨਾਨਕ ਨਾਨਕ ਦੇਵ ਜੀ ਵੀ ਇਸ ਘੋਰ ਕਲਿਜੁਗ ਵਿਚ ਤਪਤ ਹਿਰਦਿਆਂ ਦੀ ਸ਼ਾਂਤੀ ਵਾਸਤੇ ਇਹਨੂੰ ਅਚੂਕ ਔਸ਼ਧੀ ਦਾ ਦਰਜਾ ਦੇ ਗਏ ਹਨ ।

'ਆਤਸ਼ ਦੁਨੀਆ ਖੁਨਕ ਨਾਮ ਖੁਦਾਇਆ ।'

ਇਸੇ ਵਾਸਤੇ ਗਰੀਬ ਨਿਵਾਜ ਜੀ ਸੜਦੇ ਭੁਜਦੇ ਹਿਰਦਿਆਂ ਨੂੰ ਠੰਢ ਪਾਣ ਖਾਤਰ ਇਸ 'ਖੁਨਕ ਨਾਮ' ਦੀ ਪੁੜੀ ਨਾਲ ਜਨਮ ਜਨਮਾਂਤਰਾਂ ਦੇ ਤੇਈਏ ਨੂੰ ਕਟਣ ਦੇ ਇਛਕ ਹਨ । ਉਨ੍ਹਾਂ ਦੀਆਂ ਨਜ਼ਰਾਂ ਵਿਚ ਧਰਮ ਮਨੁਖੀ ਜੀਵਨ ਦਾ ਧੁਰਾ ਹੈ । ਆਪ ਦਾ ਇਹ ਵੀ ਵਿਚਾਰ ਹੈ ਕਿ ਸੰਸਾਰ ਦੇ ਧਰਮਾਂ ਵਿਚ ਕੋਈ ਵੈਰ ਵਿਰੋਧ ਨਹੀਂ, ਕੇਵਲ ਸਵਾਰਥੀ ਲੋਕਾਂ ਵਲੋਂ ਭੇਦ-ਭਾਵ ਪੈਦਾ ਕੀਤੇ ਗਏ ਹਨ । ਗੁਰੂ ਅਰਜਨ ਦੇਵ ਜੀ ਨੇ ਚੰਗੇ ਧਰਮ ਦੀ ਠੀਕ ਵਿਆਖਿਆ ਇੰਝ ਕੀਤੀ ਹੈ :—

ਸਰਬ ਧਰਮ ਮਹਿ ਸ੍ਰੇਸ਼ਟ ਧਰਮ, ਹਰਿ ਕਾ ਨਾਮ ਜਪਿ ਨਿਰਮਲ ਕਰਮ ।

ਇਹ ਟੱਟਕਾ ਬਿਲਕੁਲ ਸਰਲ ਹੈ ਤੇ ਕੋਈ ਵਿਆਖਿਆ ਨਹੀਂ ਮੰਗਦਾ । ਧਰਮ ਉਹ ਹੀ ਉੱਚਾ ਹੈ, ਜਿਹੜਾ ਚੰਗੇ ਕਰਮਾਂ ਦੀ ਪ੍ਰੇਰਨਾ ਦਿੰਦਾ ਹੈ ਤੇ ਈਸ਼ਵਰ ਨਾਲ ਜੋੜਦਾ ਹੈ ।

ਆਪ ਨੇ ਵਿਸ਼ਵ ਧਰਮ ਸਮੇਲਨ ਦਿੱਲੀ ਸੰਨ ੧੯੭੩ ਦੇ ਪ੍ਰਧਾਨਗੀ ਅਵਸਰ ਸਮੇਂ ਸੰਸਾਰ ਭਰ ਦੇ ਬੁਧੀ ਜੀਵਾਂ, ਵਿਦਵਾਨਾਂ, ਕਲਾਕਾਰਾਂ ਤੇ ਧਰਮ ਹਿਤੈਸ਼ੀਆਂ ਦੇ ਸਾਹਮਣੇ ਅਸਲ ਧਰਮ ਬਾਰੇ ਵਿਚਾਰ ਰਖੇ । ਆਪਣਾ ਉਪਦੇਸ਼ ਆਰੰਭ ਕਰਦਿਆਂ ਆਪਣੇ ਕਿਹਾ ਸੀ ਕਿ ਸਭ ਪ੍ਰਾਣੀਆਂ ਵਿਚ ਉਸ ਅਕਾਲ ਪੁਰਖ ਦੀ ਜੋਤ ਹੈ । ਜਿਸ ਬਾਰੇ ਬਾਣੀ ਇਉਂ ਕਥਨ ਕਰਦੀ ਹੈ :—

ਸਭਿ ਮੈਂ ਜੋਤਿ ਜੋਤਿ ਹੈ ਸੋਇ ।
ਤਿਸਦੈ ਚਾਨਣ ਸਭ ਮੈਹਿ ਚਾਨਣ ਹੋਇ ।
ਗੁਰ ਸਾਖੀ ਜੋਤਿ ਪ੍ਰਗਟ ਹੋਇ ।

ਗੁਰਬਾਣੀ ਦੀਆਂ ਇਨ੍ਹਾਂ ਤੁਕਾਂ ਵਿਚ ਕੋਈ ਗੁੰਝਲ ਨਹੀਂ। ਸਭ ਪ੍ਰਾਨੀਆਂ ਵਿਚ ਅਕਾਲ ਪੁਰਖ ਦੀ ਜੋਤ ਹੈ। ਮਨੁਖ, ਪਸ਼ੂ, ਸੱਪ ਠੂੰਹੇ ਆਦਿ ਵਿਚ ਉਸੇ ਦਾ ਪਸਾਰਾ ਹੈ। ਇਸ ਵਾਸਤੇ ਕਿਸੇ ਨਾਲ ਵੈਰ ਨਾ ਕਮਾਉ; ਕਿਸੇ ਨੂੰ ਦੁੱਖ ਨਾ ਦਿਉ; ਕਿਸੇ ਦਾ ਲਹੂ ਨਾ ਵੀਟੋ, ਸਭ ਆਪਣਾ-ਆਪਣਾ ਧਰਮ ਪਛਾਣੋ। ਆਪਣੇ ਬਾਣੀ ਰਾਹੀਂ ਬ੍ਰਾਹਮਣ ਤੇ ਮੋਮਨ ਦਾ ਸਪਸ਼ਟੀਕਰਨ ਕਰਦਿਆਂ ਸਭ ਹਿਰਦਿਆਂ ਨੂੰ ਖਿੱਚ ਲਿਆ।

ਸੋ ਬ੍ਰਾਹਮਣ ਜੋ ਬਿੰਦੇ ਬ੍ਰਹਮੁ ।
ਜਪੁ ਤਪੁ ਸੰਜਮ ਕਮਾਵੈ ਕਰਮੁ ।
ਸੀਲ ਸੰਤੋਖ ਕਾ ਰਖੈ ਧਰਮ।
ਬੰਧਨ ਤੋੜੇ ਹੋਵੈ ਮੁਕਤੁ ।
ਸੋਈ ਬ੍ਰਾਹਮਣ ਪੂਜਣ ਜੁਗਤੁ।

ਮੁਸਲਮਾਨ :—

ਮੁਸਲਮਾਨ ਮੋਮ ਦਿਲ ਹੋਵੈ ।
ਅੰਤਰ ਕੀ ਮਲੁ ਦਿਲ ਤੇ ਧੋਵੈ।
ਦੁਨੀਆਂ ਰੰਗ ਨ ਆਵੈ ਨੇੜੇ।
ਜਿਉ ਕੁਸਮ ਪਾਟੁ ਘਿਉਪਾਕ ਹਰਾ।

ਗਰੀਬ ਨਿਵਾਜ ਜੀ ਦਾ ਇਹ ਕਾਰਯ ਕਰਮ ਕੋਈ ਇਕ ਦਿਨ ਦਾ ਨਹੀਂ, ਇਕ ਸਮੇਂ ਦਾ ਨਹੀਂ, ਸਗੋਂ ਜਦ ਵੀ ਮੌਕਾ ਮਿਲੇ ਹਰ ਮਨੁੱਖ ਨੂੰ ਪੂਰਨ ਮਨੁੱਖ ਬਣਨ ਦਾ ਉਪਦੇਸ਼ ਦੇਣਗੇ।

## ਗਊਆਂ ਦੀ ਉੱਨਤੀ—

ਹਰ ਕੂਕਾ ਸਵੇਰੇ ਸ਼ਾਮ ਅਰਦਾਸ ਕਰਦਾ ਹੈ। ਹੇ ਗ਼ਰੀਬ ਨਿਵਾਜ, ਗਊ ਗ਼ਰੀਬ ਦੀ ਰੱਖਿਆ ਕਰੋ। ਧਰਤੀ ਤੇ ਧਰਮ ਵਰਤਾਓ । ਬੰਦੀਖਾਨੇ ਦੀ ਬੰਦ ਖਲਾਸ ਕਰੋ । ਆਪ ਕੇਵਲ ਇਹ ਅਰਦਾਸ ਨਹੀਂ ਕਰਦੇ, ਸਗੋਂ ਇਨ੍ਹਾਂ ਸ਼ਬਦਾਂ ਨੂੰ ਅਮਲੀ ਰੂਪ ਦੇਂਦੇ ਹਨ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਾਲ-ਮਾਰੇ ਬਾਗੜ

ਦੇ ਇਲਾਕੇ ਵਿਚ ਸ੍ਰੀ ਜੀਵਨ ਨਗਰ ਵਸਾਇਆ ਤੇ ਭੁਖਿਆਂ ਨੰਗਿਆਂ ਲਈ ਅਤੁਟ ਲੰਗਰ ਜਾਰੀ ਕੀਤਾ ।

ਗਊਆਂ ਦੇ ਕਸ਼ਟ ਦੂਰ ਕਰਨ ਹਿੱਤ ਗੁਰੂ ਹਰੀ ਸਿੰਘ ਫਾਰਮ ਦੀ ਨੀਂਹ ਰੱਖੀ। ਹਰ ਨਸਲ ਦੀ ਗਊ ਨੂੰ ਲਿਆ ਸਾਂਭਿਆ ਤਾਂਕਿ ਗਊਆਂ ਅਤੇ ਗਰੀਬਾਂ ਨੂੰ ਸੁਖ ਦਾ ਸਾਹ ਮਿਲੇ । ਪਰ ਇਨ੍ਹਾਂ ਨੇ ਉਨ੍ਹਾਂ ਨੂੰ ਚਮਕਾਣ ਲਈ ਹੋਰ ਸਾਧਨ ਸੋਚੇ ਹਨ ।

ਗ਼ਰੀਬ ਨਿਵਾਜ ਨੇ ਸੰਨ ੧੯੬੪ ਵਿਚ ਮਹਾਰਾਜ ਬੀਰ ਸਿੰਘ ਜੀ ਨੂੰ ਕਲਕਤੇ ਭੇਜ ਕੇ ਡਾਕਟਰਾਂ ਵਲੋਂ ਕੰਡਮ ਕੀਤੀਆਂ ਤੇ ਬੁਚੜ-ਖਾਨੇ ਨੂੰ ਜਾਂਦੀਆਂ ਗਊਆਂ ਨੂੰ ਛੁਡਾ ਕੇ ਲਿਆਉਣ ਦਾ ਆਦੇਸ਼ ਦਿੱਤਾ । ਮਹਾਰਾਜ ਜੀ ਗਏ । ਦੋ ਵੰਗਨਾਂ ਮਾਰਨ ਵਾਲੀਆਂ ਗਊਆਂ ਲਿਆਕੇ ਲੋੜ-ਵੰਦਾਂ ਨੂੰ ਦਿੱਤੀਆਂ । ਕੁਝ ਆਪਣੇ ਪਾਸ ਰੱਖੀਆਂ । ਚੰਗੀ ਸੇਵਾ ਕੀਤੀ । ਉਨ੍ਹਾਂ ਗਊਆਂ ਵੀ ੧੪-੧੪ ਸੇਰ ਰੋਜ਼ਾਨਾ ਦੁੱਧ ਦਿੱਤਾ ! ਗਊਆਂ ਦੀ ਸੇਵਾ ਤੇ ਮਿਹਨਤ ਕਰਨ ਦਾ ਇਹ ਫਲ ਮਿਲਿਆ ਕਿ ਝੰਗੋ ਹਰਿਆਣਾ ਨਸਲ ਦੀ ਗਊ ੬੪ ਪਾਉਂਡ ਰੋਜ਼ ਦਾ ਦੁੱਧ, ਤੇ ਨੌਲਖੀ ੭੪ ਪੌਂਡ ਦੁੱਧ ਦੇ ਕੇ ਭਾਰਤ ਭਰ ਵਿਚ ਪਹਿਲੇ ਦਰਜੇ ਤੇ ਆਈਆਂ । ਆਪ ਨੂੰ ਗੋਪਾਲ ਰਤਨ ਦੇ ਐਵਾਰਡ ਨਾਲ ਸਨਮਾਨਤ ਕੀਤਾ ਗਿਆ ।

## ਵਿਸ਼ਵ ਸ਼ਾਂਤੀ ਵਾਸਤੇ ਜਤਨ—

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੯੧੪ ਬ੍ਰਿਕਮੀ ੧੮੫੭ ਈ: ਵਿਸਾਖੀ ਨੂੰ ਸੰਤ ਖਾਲਸੇ ਨੂੰ ਪੁਨਰ ਜਨਮ ਦਿੱਤਾ। ਚਿੱਟਾ ਝੰਡਾ ਖੜਾ ਕਰ ਸਭ ਕੌਮਾਂ ਨੂੰ ਹਥਿਆਰ ਖਾਰੇ ਸਮੁੰਦਰ ਵਿਚ ਸੁਟਣ ਦਾ ਸੰਦੇਸ਼ ਸੁਨਾਇਆ । ਗ਼ਰੀਬ ਨਿਵਾਜ ਜੀ ਉਨ੍ਹਾਂ ਪੈਰ ਚਿੱਤਰਾਂ ਤੇ ਚਲਦੇ ਉਸ ਪੈਗਾਮ ਨੂੰ ਘਰ-ਘਰ ਪਹੁੰਚਾਣ ਦੇ ਜਤਨਾਂ ਵਿਚ ਰਹਿੰਦੇ ਹਨ । ਹਰ ਭਾਰਤੀ ਚਾਹੁੰਦਾ ਹੈ ਦੇਸ਼ ਵਿਚ ਰਾਮਰਾਜ ਹੋਵੇ; ਸਭ ਨੂੰ ਪੂਰਾ ਨਿਆਂ ਮਿਲੇ; ਡਿਗਿਆਂ ਨੂੰ ਉਠਾਇਆ ਜਾਵੇ । ਕੂਕੇ ਦਾ ਨਿਸ਼ਾਨਾ ਹੈ ਕਿ ਸਤਿਜੁਗ ਲਗੇ । ਮਾਰੂ ਹਥਿਆਰ ਸਮੁੰਦਰਾਂ ਵਿਚ ਸੁੱਟੇ ਜਾਣ; ਕਾਲੇ ਗੋਰੇ ਦਾ ਸਵਾਲ ਮੁਕ ਜਾਵੇ; ਕੋਈ ਦੁਖੀਆਂ ਨ ਰਹੇ; ਚੋਹੀਂ ਪਾਸੀਂ ਅਮਨ ਦੇ ਸ਼ਾਦਿਆਨੇ ਵਜਣ ।

ਸੰਨ ੧੯੬੫ ਵਿਚ ਹੈਲ ਸਿੰਕੀ ਵਿਚ ਅਮਨ ਹਿਤੈਸੀਆਂ ਇਕ ਮਿਲਣੀ

ਕੀਤੀ ਤਾਂ ਅਮਨ ਦੇ ਕਾਜ਼ ਨੂੰ ਵਧੇਰੇ ਪਕੇਰਾ ਕਰਨ ਹਿਤ ਮਹਾਰਾਜ ਬੀਰ ਸਿੰਘ ਜੀ ਨੂੰ ਸੌ ਰੁਝੇਵਿਆਂ ਵਿਚੋਂ ਸਮਾਂ ਕੱਢ ਉੱਥੇ ਉਚੇਚੇ ਡੈਲੀਗੇਸ਼ਨ ਵਿਚ ਸ਼ਾਮਲ ਹੋਣ ਲਈ ਭੇਜਿਆ ਤਾਂਕਿ ਅਮਨ ਜੁਝਾਰਾਂ ਦੇ ਹੌਂਸਲੇ ਬੁਲੰਦ ਹੋਣ।

ਆਪ ਜੀ ਨੇ ਅੰਮ੍ਰਿਤਸਰ, ਹੈਦਰਾਬਾਦ, ਦਿੱਲੀ ਵਿਚ ਅਮਨ ਕੌਂਸਿਲ ਦੇ ਸਮਾਗਮਾਂ ਵਿਚ ਭਾਗ ਲਿਆ। ਆਪ ਜੀ ਪੰਜਾਬ, ਹਰਿਆਣਾ ਅਮਨ ਕੌਂਸਲ ਦੇ ਪ੍ਰਧਾਨ ਰਹੇ ਹਨ। ਵਿਸ਼ਵ ਅਮਨ ਕੌਂਸ਼ਲ ਨਾਲ ਵੀ ਪੀਡਾ ਸੰਬੰਧ ਹੈ। ਹੋਲੇ ਮਹੱਲੇ ਦਾ ਸਮਾਗਮ ਹੋਵੇ ਜਾਂ ਨਵਯੁਵਕਾਂ ਦਾ ਸੰਮੇਲਨ ਹਰ ਸਮੇਂ ਅਮਨ ਸੰਗ੍ਰਾਮੀਆਂ ਤੇ ਹੋਰ ਅਮਨ ਸਨੇਹੀਆਂ ਦੇ ਵਿਚਾਰਾਂ ਦਾ ਪਸਾਰਨ ਕਰਾਂਦੇ ਹਨ ਤੇ ਆਪ ਵੀ ਸਮੂਹ ਨੂੰ ਤਕੜੀ ਪ੍ਰੇਰਨਾ ਦੇਂਦੇ ਹਨ। ਸਾਰੇ ਸਮਾਜ ਨੂੰ ਆਪਦਾ ਘਰ ਜਾਣਦੇ ਹਨ। ਕਈ ਸਜਣ ਜਦ ਇਨ੍ਹਾਂ ਦਾ ਮੇਲ-ਮਿਲਾਪ ਅਮਨ ਨਾਲ ਸੰਬੰਧਿਤ ਵਿਚਾਰਾਂ ਵਾਲਿਆਂ ਕਮਿਊਨਿਸਟ ਭਰਾਵਾਂ ਨਾਲ ਵੇਖਦੇ ਹਨ ਤਾਂ ਕਈ ਆਲੋਚਕਾ ਨੂੰ ਟਪਲਾ ਲਗ ਜਾਂਦਾ ਹੈ ਕਿ ਖਬਰੇ ਇਨ੍ਹਾਂ ਕਮਿਉਨਿਜ਼ਮ ਅਪਨਾ ਲਿਆ ਹੈ। ਪਰ ਆਪ ਸਪਸ਼ਟ ਕਰ ਦੇਂਦੇ ਹਨ ਕਿ ਜਿਹੜਾ ਸ਼ਾਂਤੀ ਫੈਲਾਉਣ ਦਾ ਚਾਹਵਾਨ ਹੋਵੇ ਕੀ ਮੈਂ ਉਸਤੋਂ ਮੂੰਹ ਮੋੜ ਲਵਾਂ? ਜੇ ਕਿਸੇ ਦੇ ਘਰ ਨੂੰ ਅੱਗ ਲਗੀ ਹੋਵੇ ਤਾਂ ਜੇ ਕੋਈ ਉਸ ਅੱਗ ਨੂੰ ਬੁਝਾਉਣ ਹਿਤ ਬਾਲਟੀ ਲਈ ਜਾਵੇ ਤਾਂ ਕੀ ਉਹ ਉਸਨੂੰ ਮੋੜ ਦੇਂਦਾ ਹੈ? ਮੈਂ ਵੀ ਅਮਨ ਘੁਲਾਟੀਆਂ ਨਾਲ ਮਿਲਕੇ ਚਲਣ ਨਾਲ ਪ੍ਰਸੰਨਤਾ ਪ੍ਰਾਪਤ ਕਰਦਾ ਹਾਂ। ਵੀਤਨਾਮ ਦੀ ਜੰਗ ਸਮੇਂ ਆਪਣੀ ਖੂਨੀ ਹੋਲੀ ਬੰਦ ਕਰਾਉਣ ਹਿਤ ਅਮਨ ਘੁਲਾਟੀਆਂ ਨਾਲ ਮਿਲ ਅਣਥਕ ਯਤਨ ਕੀਤੇ।

**ਸ਼ਾਕਾਹਾਰ —**

ਆਪ ਦੀ ਅਮਨ ਸਿਪਾਹੀਆਂ ਨਾਲ ਹਰ ਮਰਹਲੇ ਮੋਢੇ ਨਾਲ ਮੋਢਾ ਜੋੜ ਟੁਰਦਿਆਂ ਵੀ ਪੂਰਨ ਰੂਪ ਅਮਨ ਹਿਤ ਨਿਰਾਲੀ ਫਿਲਾਸਫੀ ਹੈ। ਆਪ ਇਸ ਗਲ ਤੇ ਧਾਰਨੀ ਹਨ ਕਿ ਸਚੇ ਅਰਥਾਂ ਵਿਚ ਅਮਨ ਤਦੋਂ ਕਾਇਮ ਹੋਵੇਗਾ, ਜਦ ਲੋਕਾਂ ਦੇ ਮਨਾਂ ਵਿਚ ਅਮਨ ਪੈਦਾ ਹੋਵੇਗਾ। ਮਨ ਤਦ ਤੱਕ ਠੀਕ ਨਹੀਂ ਹੋ ਸਕਦਾ ਜਦ ਤੱਕ ਵਿਹਾਰ ਠੀਕ ਨ ਹੋਵੇ। ਵਿਹਾਰ ਦੀ ਸੁਧਤਾ ਤਾਂ ਹੋ ਸਕਦੀ ਹੈ, ਜੇ ਵਿਚਾਰ ਪਵਿਤਰ ਹੋਣ, ਵਿਚਾਰ ਪਵਿਤਰ ਤਦ ਹੋ ਸਕਦੇ ਹਨ, ਜਦ ਆਹਾਰ ਸੁਧ

ਤੇ ਪਵਿਤਰ ਹੋਵੇ । ਭਾਵ ਕਿਸੇ ਗਰੀਬ ਦੀ ਕੁਮਾਈ ਤੇ ਡਾਕਾ ਨ ਮਾਰਿਆ ਹੋਵੇ ।

ਕਿਸੇ ਜੀਵ ਦੀ ਹਿੰਸਾ ਨ ਕੀਤੀ ਹੋਵੇ । ਕਿਉਂਕਿ ਜੀਵ ਹਿੰਸਾ ਸਭ ਪਾਪਾਂ ਦੀ ਜਨਨੀ ਹੈ । ਜੀਵ ਹਿੰਸਾ ਸਭ ਉਪਦਰਾਂ ਦੀ ਨਾਨੀ ਹੈ । ਇਸ ਵਾਸਤੇ ਆਪ ਵੈਜੀਟੇਰੀਅਨ ਕਾਨਫਰੰਸਾਂ ਦੇਸ਼ਾਂ ਪ੍ਰਦੇਸਾਂ ਵਿਚ ਰਚਾਂਦੇ ਹਨ । ਜਾਕੇ ਉਪਦੇਸ਼ ਦੇਂਦੇ ਹਨ । ਮਾਸ ਨ ਖਾਓ, ਸ਼ਰਾਬ ਨ ਪੀਉ, ਬੀੜੀ, ਸਿਗਰਟ ਦਾ ਤਿਆਗ ਕਰੋ ।

ਸਚੇ ਪਾਤਸ਼ਾਹ ਜੀ ੧੯੭੧ ਵਿਚ ਹਾਲੈਂਡ ਦੀ ਰਾਜਧਾਨੀ ਵਿਖੇ ਸ਼ਾਕਾਹਾਰੀ ਸਮੇਲਨ ਵਿਚ ਭਾਗ ਲਿਆ । ਸਵਰਨ ਸਿੰਘ ਸਨੇਹੀ ਨੇ ਇਸ ਤਰ੍ਹਾਂ ਵਰਨਣ ਕੀਤਾ ਸੀ ਕਿ ਇਸ ਸਮੇਲਨ ਨੂੰ ਟੈਲੀਵੀਜਨ ਰਾਹੀਂ ਪ੍ਰਸਾਰਤ ਕੀਤਾ ਗਿਆ ਤਾਂ ਇਕ ਬੁਤ ਘਾੜੇ ਦੀ ਵਿਧਵਾ ਨੇ ਜਦ ਇਹ ਅਲੌਕਿਕ ਦ੍ਰਿਸ਼ ਵੇਖਿਆ ਤਾਂ ਸਤਿਗੁਰੂ ਜੀ ਨੂੰ ਘਰ ਚਰਨ ਪਾਉਣ ਲਈ ਬੇਨਤੀ ਕੀਤੀ ਗਰੀਬ ਨਿਵਾਜ ਜੀ ਹਜ਼ੂਰੀ ਸੇਵਕਾਂ ਨਾਲ ਉਸ ਤਰਸਦੀ ਰੂਹ ਨੂੰ ਠੰਢ ਪਾਈ । ਅੰਤਰ ਰਾਸ਼ਟਰੀ ਸੰਗਠਨ ਦਾ ਪ੍ਰਧਾਨ ਡਾ: ਲਾਟੋ ਇਹਨਾਂ ਤੋਂ ਤਨ ਮਨ ਨਿਛਾਵਰ ਕਰਦਾ ਹੈ । ੧੯੭੪ ਵਿਚ ਉਤਰੀ ਆਇਰਲੈਂਡ ਵਿਚ ਉਸ ਦੇ ਗ੍ਰਿਹ ਬਸੇਰਾ ਕਰ ਉਸਦਾ ਗ੍ਰਿਹ ਪਵਿਤਰ ਕੀਤਾ । ਇਸੇ ਸਾਲ ਲੀਡਜ਼ ਵਿਚ ਸ਼ਾਕਾ ਹਾਰੀ ਪ੍ਰੇਮੀਆਂ ਵਲੋਂ ਇਕ ਬਹੁਤ ਸ਼ਾਨਦਾਰ ਪ੍ਰੋਗਰਾਮ ਵਿਖੇ ਨਿਮੰਰਤਨ ਪੁਜਾ । ਆਪ ਜੀ ਨੇ ਉਥੇ ਵੀ ਦਰਸ਼ਨ ਦਿਤੇ ਤੇ ਉਹਨਾਂ ਆਪਣੇ ਆਪਨੂੰ ਭਾਗ ਸ਼ੀਲ ਸਮਝਿਆ । ੧੯੭੩ ਵਿਚ ਲੰਕਾਂ ਵਿਚ ਹੋਏ ਸ਼ਾਕਾਹਾਰ ਸਮੇਲਨਾਂ ਵਿਚ ਮਹਾਰਾਜ ਬੀਰ ਸਿੰਘ ਜੀ ਨੂੰ ਪ੍ਰਤੀਨਿਧਤਾ ਕਰਨ ਲਈ ਆਗਿਆ ਬਖਸ਼ੀ । ਅਮਰੀਕਾ ਦੇ ਸ਼ਿਕਾਗੋ ਸ਼ਹਿਰ ਵਿਚ ਵੀ ਇਸ ਸੰਸਥਾ ਨੇ ੧੯੭੫ ਵਿਚ ਜਨਮ ਲਿਆ ।

ਜਦ ਇਹ ਕਾਨਫਰੰਸ ਅਮਰੀਕਾ ਵਿਚ ਹੋਈ ਤਾਂ ਵੀ ਮਹਾਰਾਜ ਬੀਰ ਸਿੰਘ ਜੀ ਨੂੰ ਇਹ ਕੰਮ ਸੋਂਪਿਆਂ ਗਇਆਂ ਜਿਨ੍ਹਾਂ ਉਥੇ ਜਾਕੇ ਜੀਵ ਰਖਿਆਂ ਦੀ ਪੂਰੀ ਪੂਰੀ ਵਕਾਲਤ ਕੀਤੀ । ੧੯੬੪ ਦਾ ਜ਼ਿਕਰ ਹੈ ਕਿ ਯੂ. ਕੇ ਵਿਚ ਇਕ ਸਿੱਖ ਜਥੇਬੰਦੀ ਵਲੋਂ ਆਪ ਨੂੰ ਇਕ ਗੁਰਦਵਾਰੇ ਦੇ ਉਦਘਾਟਨ ਸਮੇਂ ਦਰਸ਼ਨ ਦੇਣ ਤਾਂ ਨਾ ਜਾ ਸਕੇ ਮਗਰ ਇਕ ਤਾਰ ਰਾਹੀ ਸੰਦੇਸ਼ ਭੇਜਿਆਂ ਕਿ ਮੈਨੂੰ ਖੁਸ਼ੀ ਹੈ ਕਿ ਧਰਮ ਮੰਦਰ ਕਾਇਮ ਹੋ ਰਹਿਆ ਹੈ । ਮੇਰੀ ਪ੍ਰਬਲ ਇਛਾ ਹੈ ਕਿ ਇਥੇ ਸ੍ਰੀ ਗੁਰੂ ਨਾਨਕ ਦੇਵ

ਜੀ ਮਹਾਰਾਜ ਦੇ ਸੁਨਹਿਰੀ ਉਪਦੇਸ਼ ਜਿਹੜੇ ਉਨ੍ਹਾਂ ਦੇਵ ਲੂਤ ਨੂੰ ਰਾਕਸ਼ ਬੁਧੀ ਤਿਆਗ ਦੇਵ ਵਾਸਤੇ ਦਿਤੇ ਸਨ। ਉਨ੍ਹਾਂ ਨੂੰ ਪਰਚਾਰਿਆ ਜਾਵੇ।'

ਸ਼ਾਕਾਹਾਰੀ ਸੰਸਥਾ ਵਿਚ ਇਕ ਪਰੰਪਰਾ ਪ੍ਰਚਲਤ ਹੋ ਗਈ ਹੈ ਕਿ ਹਰ ਦਸ ਸਾਲ ਉਪ੍ਰੰਤ ਇਹ ਸਮਾਗਮ ਭਾਰਤ ਵਿਚ ਹੁੰਦਾ ਹੈ। ਸਤਿਗੁਰੂ ਜਗਜੀਤ ਸਿੰਘ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੫੭ ਵਿਚ ਵਿਦੇਸ਼ੀ ਸ਼ਾਕਾਹਾਰੀ ਪ੍ਰਾਹੁਣਿਆਂ ਨੂੰ ਪ੍ਰੀਤੀ ਭੋਜਨ ਨਾਲ ਨਿਵਾਜਿਆ ਸੀ। ਉਸ ਪ੍ਰੰਪਰਾ ਨੂੰ ਕਾਇਮ ਰਖਦਿਆਂ ੧੯੬੭ ਤੇ ੧੯੭੭ ਵਿਚ ਉਨ੍ਹਾਂ ਪ੍ਰਾਹੁਣਿਆ ਨੂੰ ਸ਼ਾਕਾਹਾਰੀ ਪ੍ਰਸ਼ਾਦ ਛਕਾ ਖੁਸ਼ੀਆਂ ਬਖਸ਼ੀਆਂ।

### ਪੂਰਬੀ ਸੰਸਕ੍ਰਿਤੀ ਹਿਤ ਉਪ੍ਰਾਲਾ—

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਗਲ ਤੇ ਜ਼ੋਰ ਦਿਤਾ ਕਰਦੇ ਸਨ ਕਿ ਭਾਰਤੀਆਂ ਨੂੰ ਆਪਣੀ ਸਭਿਅਤਾ ਕਾਇਮ ਰਖਣੀ ਚਾਹੀਦੀ ਹੈ। ਸਦਾ ਉਹ ਕੌਮਾਂ ਚੜ੍ਹਦੀਆਂ ਕਲਾਂ ਵਿਚ ਰਹਿੰਦੀਆ ਹਨ। ਜਿਹੜੀਆਂ ਆਪਣੀ ਸਭਿਅਤਾ ਤੇ ਪਕੀਆਂ ਹੁੰਦੀਆਂ ਹਨ। ਡਾ: ਮਹੰਮਦ ਇਕਬਾਲ ਨੇ ਇਕ ਥਾਂ ਆਖਿਆ ਹੈ ਕਿ :—

ਹਮ ਮਸ਼ਰਕ ਕੇ ਮਸਕੀਨੋ ਕਾ
ਦਿਲ ਮਗਰਬ ਮੇ ਜਾ ਅਟਕਾ ਹੈ।

ਪਰ ਮੈਂ ਤਾਂ ਕਹਾਂਗਾ ਅਟਕਿਆ ਹੀ ਨਹੀਂ ਸਗੋਂ ਮਗਰਬਾ ਤੇ ਮੋਹਿਤ ਹੋ ਗਿਆ ਹੈ। ਗਰੀਬ ਨਿਵਾਜ ਜੀ ਇਸ ਗਲ ਨੂੰ ਚੰਗੀ ਤਰ੍ਹਾਂ ਭਾਪ ਗਏ ਹਨ ਕਿ ਜੇ ਇਹ ਦੌੜ ਇਵੇਂ ਜਾਰੀ ਰਹੀ ਤਾਂ ਭਾਰਤ ਭਾਰਤ ਨਹੀਂ ਰਹੇਗਾ ਭਾਰਤ ਰਸਾਤਲ ਦੇ ਟੋਏ ਵਿਚ ਜਾ ਡਿਗੇਗਾ। ਚਰਿਤਰ ਹੀਨਤਾ ਛਾ ਜਾਵੇਗੀ ਪਸ਼ੂਆਂ ਨਾਲੋਂ ਵੀ ਮੰਦੇਰਾ ਜੀਵਨ ਹੋ ਜਾਵੇਗਾ। ਇਸ ਬਿਮਾਰੀ ਦੀ ਰੋਕ ਵਾਸਤੇ ਆਪ ਹਰ ਵੇਲੇ ਤਤਪਰ ਰਹਿੰਦੇ ਹਨ। ਉਨ੍ਹਾਂ ਦੀਆਂ ਨਜ਼ਰਾਂ ਵਿਚ ਸਿਨਮਾ ਸਭ ਬੁਰਾਈਆਂ ਦੀ ਮਾਂ ਹੈ ! ਆਪ ਕਹਿੰਦੇ ਹਨ ਨੰਗੀਆਂ ਤਸਵੀਰਾਂ ਨੂੰ ਘਰ ਵਿਚ ਨਾ ਲਟਕਾਓ, ਭੈੜੇ ਨਾਵਲ ਤੇ ਨਾਟਕਾਂ ਤੇ ਸਮਾਂ ਧਨ, ਤੇ ਸਵਾਸਥ ਬਰਬਾਦ ਨ ਕਰੋ, ਘਰਾਂ ਦੀਆ ਦੀਵਾਰਾਂ ਨੂੰ ਅਜੇਹੇ ਚਿੱਤਰਾਂ ਨਾਲ ਚਿਤਰੋ ਜਿਸ ਨਾਲ ਬੱਚੇ ਹਕੀਕਤ ਰਾਇ,

ਬਿਸ਼ਨ ਸਿੰਘ, ਤਾਰੂ ਸਿੰਘ, ਤੇ ਗਿਆਨ ਸਿੰਘ ਬਨਣ। ਮਾਈਆਂ ਭਾਗੋ, ਲਛਮੀ ਬਾਈ, ਸੀਤਾ, ਸਵਿਤਰੀ, ਇੰਦ ਕੌਰ ਤੇ ਹੁਕਮੀਆਂ ਪੈਦਾ ਹੋਣ ਪੁਸਤਕ ਚੰਗਾ ਸਾਥੀ ਹੈ, ਜੇ "ਪੁਸਤਕ ਹੋਵੇ, ਤੇ ਜੇ ਪੁਸਤਕ ਚੋਰ, ਡਾਕੂ, ਵਿਭਚਾਰੀ ਬੇਈਮਾਨ ਬਣਨ ਦੀਆਂ ਤਕਨੀਕਾਂ ਦਸੇ ਤਾਂ ਉਸ ਪੁਸਤਕ ਦੀ ਸਭ ਤੋਂ ਚੰਗੀ ਥਾਂ ਚੁਲ੍ਹਾ ਹੈ।"

### ਕੋਕਾ ਕੌਲਾ ਆਦਿ ਵਿਵਰਜਿਤ—

ਗ਼ਰੀਬ ਨਿਵਾਜ ਜੀ ਦੀ ਪ੍ਰਬਲ ਇਛਾ ਹੈ ਕਿ ਮੇਰੇ ਦੇਸ਼ ਦੇ ਗ਼ਭਰੂ ਸੁਹਣੇ, ਸੁਣੱਖੇ, ਸਡੌਲ ਹੋਣ। ਉਨ੍ਹਾਂ ਦੇ ਚੇਹਰਿਆਂ ਤੇ ਰਬੀ ਜਲਾਲ ਹੋਵੇ।

ਪਰ ਇਹ ਤਾਂ ਹੋ ਸਕਦਾ ਹੈ ਜੇ ਨੌਜਵਾਨ ਕੋਕਾ ਕੋਲਾ, ਫੈਂਟਾ ਆਦਿ ਬਨੌਟੀ ਜਲ ਤੇ ਹੋਰ ਨਸ਼ੀਲੀਆਂ ਗੋਲੀਆਂ ਤੋਂ ਦੂਰ ਰਹਿਣਾ ਖੂਹ ਅਥਵਾ ਨਦੀ ਦਾ ਸਾਫ ਜਲ ਵਰਤਨ, ਸਾਦਾ ਖਾਣ, ਸਾਦਾ ਪਹਿਨਣ ਨਰਕੀ ਭੱਠੀਆਂ ਵਿਚ ਪੈ ਕੇ ਸੜਨ ਤੋਂ ਬਚਨ।

### ਸਾਦੇ ਤੇ ਸਸਤੇ ਵਿਆਹ—

ਸਰਮੱਦ ਦਾ ਕਥਨ ਹੈ ਕਿ ਵਲੀ ਅੱਲਾ ਵਸਦੇ ਧਰਤੀ ਤੇ ਹਨ, ਮਗਰ ਸੈਰ ਸਪਾਟੇ ਅਰਸ਼ਾਂ ਕੁਰਸ਼ਾਂ ਤੇ ਕਰਦੇ ਹਨ। ਦੁਨੀਆਂ ਤੇ ਵਸਦੇ, ਦੁਨੀਆਂ ਦਾਰਾਂ ਦੇ ਦੁਖ ਸੁਖ ਤੇ ਭਾਈਵਾਲ ਬਣਦੇ ਹਨ, ਪਰ ਗਰੀਬ ਨਿਵਾਜ ਤਾਂ ਵਲੀ ਅੱਲਾ ਲੋਕਾਂ ਦੇ ਸ਼ਰੋਮਣੀ ਹਨ। ਇਸ ਵਾਸਤੇ ਦੁਨੀਆਂਦਾਰਾਂ ਦੇ ਦੁਖਾਂ ਨੂੰ ਜੜੋਂ ਉਖੇੜਨ ਤਕ ਪੁਜਦੇ ਹਨ ਤੇ ਕਈ ਵੇਰ ਆਪ ਵੀ ਦੁਖ ਨਾਲ ਲਪੇਟੇ ਜਾਂਦੇ ਹਨ।

ਵਿਆਹ ਇਕ ਪਵਿੱਤਰ ਸਬੰਧ ਹੈ, ਪਰ ਖਰਚੀਲੀਆਂ ਤੇ ਕੌੜੀਆਂ ਰਸਮਾਂ ਕਾਰਨ ਇਹ ਨਰਕ ਦਾ ਪਹਿਲਾ ਪੜਾ ਬਣ ਚੁਕਾ ਹੈ ਤੇ ਸੰਸਾਰ ਤੁਰਦੀਆਂ ਫਿਰਦੀਆਂ ਲਾਸ਼ਾਂ ਦਾ ਸ਼ਮਸ਼ਾਨ ਘਾਟ, ਕਿਉਂ ਕਿ ਜਿਸ ਪਵਿੱਤਰ ਸਬੰਧ ਨੇ ਖਿੜੇ ਮਥੇ ਰਖਣੇ ਹਨ। ਛਾਤੀਆਂ ਵਿਚ ਅਰੋਗ ਉਭਾਰ ਪੈਦਾ ਕਰਨਾ ਸੀ, ਚਾਵਾਂ ਤੇ ਮਲਾਰ੍ਹਾਂ ਨਾਲ ਆਲਾ ਦੁਆਲਾ ਸੁਆਰਨਾ ਸੀ, ਪਰ ਗਲਤ ਢੰਗ ਕਾਰਨ ਅੱਜ ਉਹਨਾਂ ਦੀ ਥਾਂ ਹਉਕਿਆਂ ਨੇ ਮਲ ਲਈ ਹੈ। ਉਦਾਸੀ ਛਾਉਣੀ ਪਾਈ ਬੈਠੀ ਹੈ, ਪੀੜਾਂ ਨੇ ਡੇਰੇ ਲਾਏ ਹੋਏ ਹਨ। ਗਰੀਬ ਨਿਵਾਜ ਜੀ ਨਵੀਂ ਪੀੜ੍ਹੀ ਨੂੰ ਖੇੜੇ ਭਰੇ

ਜੀਵਨ ਦੀ ਜਾਚ ਸਿਖਾਉਣ ਹਿਤ ਸੰਨ ੧੯੬੯ ਦੇ ਵਿਚ ਦਿਲੀ ਦੇ ਵਿਦਿਅਕ ਸਮੇਲਨ ਸਮੇਂ ਨਾਮਧਾਰੀ ਨੌਜਵਾਨਾਂ ਤੋਂ ਪ੍ਰਣ ਕਰਵਾਏ ਕਿ ਉਹ ਆਪਣੇ ਸਮੇਂ ਕਿਸੇ ਪ੍ਰਕਾਰ ਦਾ ਦਾਜ ਨਹੀਂ ਲੈਣਗੇ। ਬਰਾਤਾਂ ਮਿਲਣੀਆਂ, ਛੁਹਾਰਿਆਂ ਠਾਕੇ ਆਦਿ ਨਾਲ ਪੂਰੇ ਜ਼ੋਰ ਨਾਲ ਟੱਕਰ ਲੈਣਗੇ।

ਉਨ੍ਹਾਂ ਕਹਿਆ, ਨੱਕ ਜਿਸ ਨੇ ਕੇਵਲ ਭਾਰਤੀਆਂ ਦਾ ਹੀ ਨਹੀਂ ਸਗੋਂ ਸਾਰੇ ਸੰਸਾਰ ਦਾ ਨੱਕ ਦਮ ਕਰ ਰਖਿਆ ਹੈ, ਉਸ ਦੇ ਨੱਕ ਨੂੰ ਭੁਲ ਜਾਉ, ਨੱਕ ਨੱਕ ਦੀ ਥਾਂ ਰਹੇ, ਫਿਰ ਕੁਝ ਨਹੀਂ ਵਿਗਾੜ ਸਕਦਾ, ਕੁੜਮ ਕੁੜਮੇਟਿਆਂ ਨੂੰ ਆਪਣੇ ਅੰਗ ਜਾਣੋ। ਤੇ ਲੜਕੇ ਲੜਕੀਆਂ ਨੂੰ ਆਪਣੇ ਲਹੂ ਮਾਸ ਦੇ ਟੁਕੜੇ। ਉਹਨਾਂ ਨੂੰ ਮਨੁੱਖਤਾ ਦੇ ਗਹਿਣਿਆਂ ਨਾਲ ਸ਼ਿੰਗਾਰੋ। ਉਹਨਾਂ ਨੂੰ ਸਾਊਪੁਣੇ ਦੀਆਂ ਚੰਗੀਆਂ ਪੁਸਤਕਾਂ ਪੜ੍ਹਾਓ; ਸਾਦਾ ਤੇ ਸਵੱਛ ਵਸਤਰ ਪਹਿਨਾਉ। ਉਹਨਾਂ ਨੂੰ ਈਸ਼ਵਰ ਭਗਤੀ ਤੇ ਦੇਸ਼ ਵਗਤੀ ਦੀ ਦੌਲਤ ਨਾਲ ਮਾਲਾ ਮਾਲ ਕਰੋ। ਐਵੇਂ ਰੋਲਡ ਗੋਲਦ ਤੇ ਮੁਲੱਮੇ ਦੇ ਗਹਿਣਿਆਂ ਦੇ ਭਾਰ ਹੇਠਾਂ ਨਾ ਦਬੀ ਜਾਓ। ਗੁਰਮੁਖੀ ਬਾਣੀ, ਗੁਰਮੁਖੀ ਰਹਿਣੀ, ਬਹਿਨੀ, ਨਾਲ ਸਤਿਜੁਗੀ ਮਹਿਲ ਵਿਚ ਪ੍ਰਵੇਸ਼ ਕਰਾਓ।

ਬੀਬੀ ਪਵਨਜੀਤ ਕੌਰ ਸਪੁਤਨੀ ਸ. ਸੇਵਾ ਸਿੰਘ ਜੀ ਕ੍ਰਿਸ਼ਨ ਨਗਰ ਦਿੱਲੀ ਨੇ ਸਤਿਗੁਰੂ ਜੀ ਦੀ ਵਾਰਤਾਲਾਪ ਕਰਦਿਆਂ ਦਸਿਆ ਕਿ ਉਹ ਕਿਸੇ ਵਿਹਾਰ ਕਾਰਣ ਕਾਨ੍ਹਪੁਰ ਗਏ ਸਨ। ਉਥੇ ਗਲੀਂ ਬਾਤੀਂ ਵਿਆਹ ਦੀ ਚਰਚਾ ਸ਼ੁਰੂ ਹੋ ਗਈ। ਕਿਸੇ ਬੀਬੀ ਨੇ ਕਈ ਭੁੱਲੇ ਨਾਮਧਾਰੀਆਂ ਦੇ ਵਿਆਹ ਸਬੰਧੀ ਵਿਖਾਵੇ ਬਾਰੇ ਕਿਹਾ ਕਿ 'ਤੁਸੀਂ ਇਨ੍ਹਾਂ ਲੋਕਾਂ ਦੀਆਂ ਘੋਟੀਆਂ ਪੱਗਾਂ ਨੂੰ ਨਾ ਵੇਖੋ ਇਹ ਸਤਿਗੁਰਾਂ ਨੂੰ ਧੋਖਾ ਦੇਂਦੇ ਹਨ ਤੇ ਸਮਾਜ ਨੂੰ"। ਪਰ ਬੀਬੀ ਪਵਨਜੀਤ ਨੇ ਕਿਹਾ, ਸਤਿਗੁਰੂ ਜੀ ਸਭਦੇ ਪੜ੍ਹਦੇ ਕਜਦੇ ਹਨ। ਜਿਹੜੇ ਨਿਯਮ ਨੂੰ ਤੋੜਦੇ ਹਨ ਸਤਿਗੁਰੂ ਜੀ ਉਹਨਾਂ ਨੂੰ ਚੰਗਾ ਨਹੀਂ ਸਮਝਦੇ ਭਾਵੇਂ ਕਿਡੇ ਵੱਡੇ ਤੋਂ ਵੱਡਾ ਹੋਵੇ।" ਇਹਨਾਂ ਖਿਆਲਾਂ ਵਿਚ ਬੀਬੀ ਲਖਨਊ ਬਸ ਵਿਚ ਜਾ ਰਹੀ ਸੀ ਕਿ ਬੈਠਿਆਂ ਅੱਖ ਲਗ ਗਈ। ਅੱਖ ਦੇ ਲਗਣ ਨਾਲ ਇਕ ਦ੍ਰਿਸ਼ ਵੇਖਿਆ। ਇਕ ਇਸਤਰੀ ਸੜਕ ਤੇ ਨੰਗੀ ਲੇਟੀ ਪਈ ਹੈ, ਕੁਝ ਮਰਦ ਉਸ ਦੇ ਨੰਗੇਜ ਨੂੰ ਵੇਖ ਦੁਖੀ ਹੋ ਰਹੇ ਹਨ। ਰਾਹਗੀਰ ਵੀ ਸ਼ਰਮ ਮਹਿਸੂਸ ਕਰਦੇ ਹਨ,

ਪਰ ਕੋਈ ਚਾਰਾ ਨਜ਼ਰ ਨਹੀਂ ਆ ਰਿਹਾ। ਉਸੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੁੰਦੇ ਹਨ ਤੇ ਕਹਿੰਦੇ ਹਨ, 'ਬੀਬੀ ਜਥੇਦਾਰਨੀਏ! ਜਿਵੇਂ ਇਸ ਨੰਗੀ ਇਸਤਰੀ ਨੂੰ ਵੇਖ ਇਹ ਮਰਦ ਸ਼ਰਮ ਮਹਿਸੂਸ ਕਰਦੇ ਹਨ, ਤਿਵੇਂ ਮੈਂ ਵੀ ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਦੀ ਚਲਾਈ ਵਿਆਹ ਸੰਬੰਧੀ ਮਰਯਾਦਾ ਵਿਚ ਢਿਲ ਵੇਖਕੇ ਕਿਤਨੀ ਲੱਜਾ ਪ੍ਰਤੀਤ ਕਰਦਾ ਹਾਂ ਮੈਂ ਦਸ ਨਹੀਂ ਸਕਦਾ।'

## ਸੰਗੀਤ ਨਾਲ ਪਿਆਰ—

ਗਰੀਬ ਨਿਵਾਜ ਜੀ ਅਜਕਲ ਭਾਰਤ ਦੀ ਸੁਤੀ ਤੇ ਕੁਝ ਉਂਘਲਾ ਰਹੀ ਸੰਗੀਤ ਕਲਾ ਨੂੰ ਜਗਾਉਣ ਵਿਚ ਜੁਟ ਗਏ ਹਨ, ਪਹਿਲੇ ਇਹ ਕਲਾ ਕੁਝ ਘਰਾਨਿਆਂ ਤੋਂ ਅਗੇ ਨਿਕਲ ਨਹੀਂ ਸਕਦੀ ਸੀ, ਅੱਜ ਇਨ੍ਹਾਂ ਦੀ ਕ੍ਰਿਪਾ ਦਾ ਸਦਕਾ ਇਹ ਕਲਾ ਜੱਟਾਂ, ਅਰੋੜਿਆਂ, ਤਰਖਾਣਾਂ, ਸੁਨਿਆਰਿਆਂ ਤੇ ਘੁਮਿਆਰਾਂ ਆਦਿਕਾਂ ਦੇ ਘਰ ਪਜਰਾ ਪਸਾਰ ਰਹੀ ਹੈ।

ਸਤਿਗੁਰੂ ਜੀ ਹਰ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚੋਂ 'ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸਮੇਲਨ' ੧੯੭੩ ਤੋਂ ਕਰ ਰਹੇ ਹਨ, ਜਿਸ ਵਿਚ ਉਸਤਾਦ ਵਲੈਤ ਖਾਨ, ਉਸਤਾਦ ਅਮਜਦ ਅਲੀ, ਪੰਡਤ ਕਿਸ਼ਨ ਮਹਾਰਾਜ, ਪੰਡਤ ਸ਼ਾਮਤਾ ਪ੍ਰਸ਼ਾਦ, ਪੰਡਿਤ ਰਾਮ ਨਰਾਇਣ, ਪੰਡਤ ਭੀਮ ਸੈਨ ਜੋਸ਼ੀ, ਪੰਡਤ ਕੁਮਾਰ ਗੰਧਰਵ ਨਾਮਵਰ ਕਲਾਂਕਾਰਾਂ ਨੂੰ ਨਿਮੰਤਰਣ ਕਰਦੇ ਹਨ ਅਤੇ ਕਲਾਕਾਰਾਂ ਦਾ ਹਰ ਪ੍ਰਕਾਰ ਦੇ ਆਰਾਮ ਦਾ ਧਿਆਨ ਰਖਦੇ ਹਨ ਤੇ ਉਹਨਾਂ ਨੂੰ ਸੰਤੁਸ਼ਟ ਰਖਦੇ ਹਨ। ਫਿਰ ਅਜ ਕਲ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ, ਅੰਮ੍ਰਿਤਸਰ, ਦਿਲੀ, ਜੰਮੂ, ਜਲੰਧਰ ਥਾਵਾਂ ਤੇ ਸੰਗੀਤ ਕੇਂਦਰ ਕਾਇਮ ਕਰਕੇ ਨਵੀਂ ਪੀੜ੍ਹੀ ਨੂੰ ਸ਼ਾਸਤਰੀ ਸੰਗੀਤ ਵਿਚ ਨਿਪੁੰਨ ਕਰ ਰਹੇ ਹਨ। ਇਹਨਾਂ ਬਚਿਆਂ ਨੂੰ ਸ: ਮਹਿੰਦਰ ਸਿੰਘ, ਸ੍ਰੀ ਗੁਰਭਜਨ ਸਿੰਘ, ਸੇਠ ਹਜ਼ੂਰ ਸਿੰਘ 'ਚੰਦਰ ਹਾਂਸ' ਤੋਂ ਆਪਣੀ ਨਿਗਰਾਨੀ ਵਿਚ ਸਿਖਿਆ ਦਵਾ ਰਹੇ ਹਨ ਅਤੇ ਹੋਣਹਾਰ ਬਚਿਆਂ ਨੂੰ ਚੋਟੀ ਦੇ ਉਸਤਾਦਾਂ ਪਾਸੋਂ ਬਨਾਰਸ, ਬੰਬਈ ਆਦਿ ਥਾਵਾਂ ਤੇ ਸਿਖਸ਼ਾ ਦਿਲਵਾ ਰਹੇ ਹਨ।

ਇਹਨਾਂ ਬਚਿਆਂ ਨੇ ਗੁਰਦੁਆਰਾ ਮੰਜੀ ਸਾਹਿਬ ਵਿਖੇ ਸ੍ਰੀ ਅੰਮ੍ਰਿਤਸਰ ਦੇ ੪੦੦ ਸਾਲਾ ਸਮਾਗਮ ਸਮੇਂ ਰਾਤ ਦੇ ੧੨ ਵਜੇ ਦੇ ਲਗਪਗ ਸੰਗੀਤ ਅੰਰਭਿਆ ਤਾਂ ਸੁੱਤੇ ਹੋਏ ਸੁੱਤੇ ਵੀ ਜਾਗ ਪਏ । ਹੁਣ ੧੯੭੯ ਸਤੰਬਰ ਦੇ ਮਹੀਨੇ ਚੰਡੀਗੜ੍ਹ ਬਾਲ ਦਿਵਸ ਦੇ ਸਬੰਧ ਵਿਚ ਪੰਜਾਬ ਸਰਕਾਰ ਵਲੋਂ ਸੰਗੀਤ ਸੰਮੇਲਨ ਹੋਇਆ ਤਾਂ ਗੁਰਮਤ ਸੰਗੀਤ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀਆਂ ਸਭ ਪਾਰਟੀਆਂ ਨੂੰ ਮਾਤ ਪਾ ਕੇ ਪਹਿਲੇ ਦਰਜੇ ਦੀ ਪ੍ਰਾਪਤੀ ਕੀਤੀ । ਸ੍ਰੀ ਹਾਥੀ ਸਾਹਿਬ ਗਵਰਨਰ ਨੇ ਇਨਾਮ ਦੇਂਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ ਉਪਮਾ ਕੀਤੀ ।

## ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਪ੍ਰੰਤ ੧੯੫੯ ਈ: ਵਿਚ ਬੈਠਦਿਆਂ ਹੀ ਸਤਿਗੁਰੂ ਜੀ ਦੇ ਪਾਏ ਪੂਰਨਿਆਂ ਤੇ ਚਲਣ ਤੇ ਚਲਾਉਣ ਵਿਚ ਜੁੱਟ ਪਏ । ਜਿਸ ਵੇਲੇ ਆਪ ਜੀ ਨੂੰ ਪੰਥ ਦੀ ਵਾਗਡੋਰ ਸੰਭਾਲੀ, ਵਿਰੋਧੀਆਂ ਵਲੋਂ ਲਗਪਗ ੨੨ ਮੁਕਦਮੇ ਚਲ ਰਹੇ ਸਨ । ਪਰ ਆਪ ਜੀ ਨੂੰ ਉਹਨਾਂ ਦੀ ਪ੍ਰਵਾਹ ਨਾ ਕਰਦਿਆਂ ਉਹਨਾਂ ਤੇ ਕਾਬੂ ਪਾਉਣ ਹਿਤ ਭਜਨ ਬਾਣੀ ਤੇ ਜ਼ੋਰ ਦਿਤਾ । ਸ੍ਰੀ ਭੈਣੀ ਸਾਹਿਬ ਵਿਚ ਭਜਨ ਦੀ ਵਰਨੀ ਚਲ ਰਹੀ ਸੀ । ਨਾਲ ਭਗਉਤੀਆਂ ਦੀ ਵਰਨੀ ਵੀ ਤੋਰ ਦਿਤੀ, ਇਸੇ ਤਰ੍ਹਾਂ ਸ੍ਰੀ ਜੀਵਨ ਨਗਰ ਵਿਚ ਇਕ ਭਗਉਤੀਆਂ ਦੀ ਵਰਨੀ ਚਾਲੂ ਕਰ ਦਿਤੀ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿੱਤ ਲਖਾਂ ਪਾਠ ਤੇ ਹਜ਼ਾਰਾਂ ਅਖੰਡ ਪਾਠ ਕਰਵਾਏ ਸਨ । ਸਤਿਗੁਰੂ ਜੀ ਨੇ ੧੯੭੦ ਵਿਚ ਸਤਿਗੁਰੂ ਪ੍ਰਦੇਸ਼ ਗਮਨ ਸ਼ਤਾਬਦੀ ਸਮੇਂ ਤੋਂ ਸਵਾ ਲੱਖ ਪਾਠਾਂ ਦਾ ਅਰੰਭ ਕਰ ਦਿਤਾ । ਜਿਹਦਾ ਭੋਗ ੧੯੭੪ ਵਿਚ ਸੰਤ ਨਗਰ ਦੇ ਪ੍ਰਯੋਗ ਸਮੇਂ ਪਾਇਆ । ਉਸ ਤੋਂ ਉਪ੍ਰੰਤ ਮੁੜ ੧੯੭੫ ਵਿਚ ਸਵਾ ਲਖ ਪਾਠ ਦੀ ਲੜੀ ਤੋਰ ਦਿਤੀ, ਜਿਹੜੀ ਅਜੇ ਤਕ ਚਲ ਰਹੀ ਹੈ । ਇਹਨਾਂ ਕਾਰਜਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਅਜਿਹੇ ਮਹਾਨ ਕੰਮਾਂ ਵਾਸਤੇ ਸਵਾਏ ਦਸਾਂ ਨਵਾਂ ਦੀ ਕਿਰਤ ਕਰਨ ਵਾਲੇ ਨਾਮਧਾਰੀਆਂ ਦੇ ਕਿਸੇ ਹੋਰ ਪਾਸੋਂ ਮਾਇਆ ਪ੍ਰਵਾਨ ਨਹੀਂ ਕੀਤੀ ਜਾਂਦੀ ।

ਆਪ ਜੀ ਨੂੰ ਚੰਡੀ ਦੀ ਵਾਰ ਤੇ ਪਾਠਾਂ ਦੇ ਭੋਗ ਸ੍ਰੀ ਜੀਵਨ ਨਗਰ ਵਿਖੇ

ਮਸਤਾਨਗੜ੍ਹ ਵਿਚ ਕਰਵਾਏ ਤੇ ਹੁਣ ਸ੍ਰੀ ਗੁਰੂ ਨਾਨਕ ਦੇਵ ਦੇ ਚਲਾਏ ਮਿਸ਼ਨ ਨੂੰ ਪ੍ਰਚਾਰਨ ਖਾਤਰ ਮਨੁੱਖਾਂ ਨੂੰ ਦੇਵਤੇ ਬਨਾਉਣ ਖਾਤਰ ਭਾਰਤ ਤੋਂ ਛੁਟ, ਥਾਈਲੈਂਡ, ਅਫਰੀਕਾ, ਯੂ. ਕੇ., ਅਮਰੀਕਾ, ਕਨੇਡਾ, ਜਰਮਨੀ ਵਿਚ ਦੌਰੇ ਰਚਾਂਦੇ ਰਹਿੰਦੇ ਹਨ ।

## ਸਾਹਿਤਕ ਪ੍ਰਚਾਰ—

ਸਤਿਗੁਰੂ ਰਾਮ ਸਿੰਘ ਜੀ ਦੇ ਸੰਦੇਸ਼ ਨੂੰ ਘਰ ਘਰ ਤਕ ਪਹੁੰਚਾਉਣ ਹਿਤ ਸਤਿਜੁਗ ੫੪ ਸਾਲ ਤੋਂ ਸੇਵਾ ਕਰਦਾ ਚਲਾ ਆ ਰਿਹਾ ਹੈ, ਪਰ ਸਮੇਂ ਦੀ ਤ੍ਰਿਖੀ ਚਾਲ ਕਾਰਨ 'ਨਵੇਂ ਹਿੰਦੁਸਤਾਨ' ਦੀ ਭਰਪਰ ਸਹਾਇਤਾ ਕੀਤੀ। ਮਾਸਿਕ 'ਵਰਿਆਮ' ਨੂੰ ਉਚਿਆਇਆ ਤੇ ਛੇ ਮਾਸਕ 'ਨਿਰੀਖਿਅਕ' ਨੂੰ ਪੂਰਾ ਪੂਰਾ ਉਤਸ਼ਾਹ ਬਖਸ਼ ਰਹੇ ਹਨ । ਇਸ ਸਮੇਂ ਅਨੇਕਾਂ ਪੁਸਤਕਾਂ ਬਾਜ਼ਾਰ ਵਿਚ ਆ ਗਈਆਂ ਹਨ ਜੋ ਵਿਰੋਧੀਆਂ ਦੀਆਂ ਪਾਈਆਂ ਭੁਲ-ਭੁਲਈਆਂ ਦੂਰ ਕਰ ਰਹੀਆਂ ਹਨ ।

ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗੂੰ ਸਮਾਜ ਵਿਚ ਇਕਸੁਰਤਾ ਤੇ ਏਕਤਾ ਲਿਆਉਣ ਹਿਤ ਪੂਰੇ ਜਤਨਾਂ ਵਿਚ ਰਹਿੰਦੇ ਹਨ । ਆਪ ਜੀ ਨੇ ਮਹਾਰਾਜ ਨਿਹਾਲ ਸਿੰਘ, ਸੰਤ ਮੋਹਨ ਸਿੰਘ ਤੇ ਸੰਤ ਹਰਨਾਮ ਸਿੰਘ ਨੂੰ ਕਦਮ ਰਲਾ ਕੇ ਚਲਣ ਵਾਸਤੇ ਨਿਮੰਤਰਣ ਕੀਤਾ, ਜਿਸ ਵਿਚ ਬਹੁਤ ਹਦ ਤਕ ਸਫਲਤਾ ਪ੍ਰਾਪਤ ਹੋਈ ।

## ਨਵ-ਉਸਾਰੀ—

ਆਪ ਜੀ ਨੇ ੧੯੭੩ ਵਿਚ ਨਵ-ਉਸਾਰੀ ਵਲ ਧਿਆਨ ਦਿਤਾ ਤੇ ਸ੍ਰੀ ਭੈਣੀ ਸਾਹਿਬ ਵਿਚ ਆਏ ਗਏ ਤੇ ਸੇਵਾਦਾਰਾਂ ਲਈ ਪਕੇ ਕਮਰੇ ਬਣਵਾ ਦਿਤੇ ਹਨ । ਇਸ਼ਨਾਨ ਵਾਸਤੇ ਗੁਸਲਖਾਨੇ ਤੇ ਜੰਗਲ ਜਾਣ ਲਈ ਟਟੀਆਂ ਦੇ ਪ੍ਰਬੰਧ ਕਰਵਾ ਦਿਤਾ ਹੈ । ਮਸਤਾਨਗੜ੍ਹ ਦੀ ਦਲਦਲੀ ਧਰਤੀ ਨੂੰ ਆਬਾਦ ਕਰਵਾ ਇਕ ਮਾਡਰਨ ਢੰਗ ਦੀ ਕੋਠੀ ਬਣਵਾ ਦਿੱਤੀ ਹੈ । ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਪੱਕੀਆਂ ਸੜਕਾਂ ਦਾ ਜਾਲ ਵਿਛਾਕੇ ਆਵਾਜਾਈ ਨੂੰ ਸੁਖਾਲਾ ਬਣਾ ਦਿੱਤਾ ਹੈ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਭਵਨ ੨੨੮ × ੧੮੪ ਦੀ ਉਸਾਰੀ ਸ੍ਰੀ ਭੈਣੀ ਸਾਹਿਬ ਹੋ ਰਹੀ ਹੈ, ਜਿਹੜਾ ਦੇਸ਼ ਭਰ ਵਿਚ ਖਾਸ ਇਮਾਰਤਾਂ ਵਿਚੋਂ ਗਿਣਿਆ ਜਾਵੇਗਾ । ਇਸ ਦੇ ਨਾਲ ਨਾਲ ਥਾਈਲੈਂਡ, ਅਫਰੀਕਾ, ਯੂ. ਕੇ. ਆਦਿ ਵਿਚ ਨਾਮਧਾਰੀ ਭਵਨ ਬਨਾਉਣ

ਦੀ ਸੰਗਤਾਂ ਨੂੰ ਪ੍ਰੇਰਨਾ ਦੇ ਰਹੇ ਹਨ। ਇਸੇ ਤਰ੍ਹਾਂ ਖੇਤੀ ਬਾੜੀ ਤੇ ਪਸ਼ੂਧਨ ਵਲ ਉਚੇਚਾ ਧਿਆਨ ਦੇ ਰਹੇ ਹਨ। ਅੰਗੂਰੀ ਖੇਤੀ, ਬਾਗਬਾਨੀ ਲਈ ਬੜਾ ਉਤਸ਼ਾਹ ਹੈ। ਹੁਣ ਸਫੈਦਿਆ ਨਾਲ ਸ੍ਰੀ ਜੀਵਨ ਨਗਰ ਇਲਾਕੇ ਨੂੰ ਸ਼ਿੰਗਾਰਿਆ ਜਾ ਰਿਹਾ ਹੈ। ਫ਼ਸਲਾਂ ਵਾਸਤੇ ਰਸਾਇਨਕ ਖਾਦ ਦੀ ਸਖਤ ਮਨਾਹੀ ਹੈ ਤੇ ਗੋਹੇ ਖਾਦ ਦੀ ਹੌਸਲਾ ਅਫਜ਼ਾਈ ਕਰਦੇ ਹਨ।

## ਪ੍ਰਾਕ੍ਰਿਤਕ ਚਕਿਤਸਾ—

ਇਸ ਭਿਆਨਕ ਕਲਿਜੁਗ ਦੇ ਸਮੇਂ ਅਸੁਰੀ ਤਾਕਤਾਂ ਦਾ ਜ਼ੋਰ ਹੈ, ਮਗਰ ਸਤਿਗੁਰੂ ਜੀ ਉਨ੍ਹਾਂ ਅਦੈਵੀ ਸ਼ਕਤੀਆਂ ਦੀ ਕੰਢ ਲਾਉਣ ਵਾਸਤੇ ਜਤਨਸ਼ੀਲ ਹਨ। ਜਿਥੇ ਹੋਰ ਰਿਸ਼ੀਆਂ ਮੁਨੀਆਂ ਦੀ ਪ੍ਰੰਪਰਾ ਨੂੰ ਕਾਇਮ ਰਖਣ ਹਿਤ ਦਿਲਚਸਪੀ ਲੈ ਰਹੇ ਹਨ ਉਸਦੇ ਨਾਲ ਹੀ ਸਰੀਰ ਤੰਦਰੁਸਤੀ ਵਾਸਤੇ, ਵੈਦਿਕ ਅਥਵਾ ਪ੍ਰਾਕ੍ਰਿਤਕ ਚਕਿਤਸਾ ਨੂੰ ਪਸੰਦ ਕਰਦੇ ਹਨ। ਇਸ ਦੇ ਪਸਾਰਨ ਦੇ ਇੱਛਕ ਡਾ: ਤਰਲੋਕ ਸਿੰਘ ਇਕ ਕਾਬਲ ਵੈਦ ਤੇ ਨੇਚਰੋਪੈਥ ਤੋਂ ਸੇਵਾ ਲੈਂਦੇ ਰਹੇ ਹਨ ਅਤੇ ਦੂਸਰੇ ਰੋਗੀਆਂ ਨੂੰ ਇਨ੍ਹਾਂ ਦੇ ਪਾਸੋਂ ਹੀ ਦਵਾਦਾਰੂ ਵਾਸਤੇ ਹਵਾਲੇ ਕਰਦੇ ਰਹੇ ਹਨ। ਉਹਨਾਂ ਦੇ ਚਲਾਣੇ ਪਿਛੋਂ ਡਾ: ਗੌਰੀ ਸ਼ੰਕਰ ਅਤੇ ਗੁਰਦੇਵ ਸਿੰਘ ਪਾਸੋਂ ਸੇਵਾ ਲੈ ਰਹੇ ਹਨ।

## ਖੇਡ ਪਸਾਰਨ—

ਇਨ੍ਹਾਂ ਨੇ ਸ੍ਰੀ ਜੀਵਨ ਨਗਰ ਦੇ ਇਲਾਕੇ ਲੋਕਾਂ ਵਿਚ ਭਰਾਤਰੀ ਭਾਵ ਪੈਦਾ ਕਰਨ ਖਾਤਰ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਵਿਚ ਬਲਾਕ ਲੈਵਲ ਤੱਕ ਟੂਰਨਾਮੈਂਟ ਚਾਲੂ ਕਰਵਾਇਆ ਜਿਹੜਾ ਹੌਲੀ ਹੌਲੀ ਡਿਸਟ੍ਰਿਕਟ ਲੈਵਲ ਤੇ ਭਾਰਤ ਪੱਧਰ ਤੱਕ ਪੁਜ ਗਿਆ। ਇਨ੍ਹਾਂ ਖੇਡਾਂ ਵਿਚ ਟੂਰਨਾਮੈਂਟਾਂ ਨਾਲੋਂ ਅਨੋਖੀ ਗੱਲ ਇਹ ਹੈ ਕਿ ਟੂਰਨਾਮੈਂਟ ਦੇ ਸਮੇਂ ਖਿਡਾਰੀਆਂ ਆਦਿ ਨੂੰ ਲੰਗਰ ਆਦਿ ਸਤਿਗੁਰੂ ਜੀ ਵਲੋਂ ਮਿਲਦਾ ਹੈ।

ਵਿਦਿਆਰਥੀਆਂ ਨੂੰ ਖੇਡਾਂ ਵਿਚ ਨਿਪੁੰਨ ਕਰਨ ਖਾਤਰ ਸੰਨ ੧੯੭੪ ਵਿਚ ਸ੍ਰ; ਪਾਲ ਸਿੰਘ ਕੋਚ ਦੀਆਂ ਸੇਵਾਵਾਂ ਲੈ ਲਈਆਂ ਗਈਆਂ। ਉਨ੍ਹਾਂ ਦੇ ਦੋ ਮਹੀਨੇ ਪਿਛੋਂ ਸ੍ਰ: ਇਕਬਾਲ ਪਾਲ ਸਿੰਘ ਨੂੰ ਨਿਯੁਕਤ ਕਰ ਲਿਆ। ਇਨ੍ਹਾਂ ਜਨਵਰੀ ੭੫ ਤੋਂ ਮਈ ੭੬ ਤਕ ਜਾਂਫਸ਼ਾਨੀ ਨਾਲ ਕੰਮ ਕੀਤਾ। ਉਸ ਤੋਂ ਉਪਰੰਤ ਸ੍ਰ: ਮੋਹਨ

ਜੀਤ ਨੇ ਬੱਚਿਆਂ ਨੂੰ ਸੰਭਾਲ ਲਿਆ। ਜਿਨ੍ਹਾਂ ਅੱਜ ਤੱਕ ਬੜੇ ਉਤਸ਼ਾਹ ਨਾਲ ਕੋਚਿੰਗ ਕਿਤੀ। ਸਿੱਟਾ ਇਹ ਨਿਕਲਿਆ ਹੈ. ਇਨ੍ਹਾਂ ਦੇ ਸਿਖਾਏ ਬੱਚਿਆ ਨੇ ਸਭ ਟੂਰਨਾਮੈਂਟਾਂ ਵਿਚ ਨਾਮਣਾ ਖੱਟਿਆਂ ਤੇ ਇਨਾਮ ਪ੍ਰਾਪਤ ਕੀਤੇ। ਇਨ੍ਹਾਂ ਟੂਰਨਾਮੈਂਟਾਂ ਦੀ ਇਨਾਮ ਵੰਡ ਨਾਮੀ ਹਾਕੀ ਖਿਡਾਰੀ ਸ੍ਰ: ਪ੍ਰਿਥੀਪਾਲ ਸਿੰਘ, ਸ੍ਰ: ਬਲਦੇਵ ਸਿੰਘ ਤੇ ਸ: ਬਾਲਕਿਸ਼ਨ ਸਿੰਘ ਚੀਫ ਹਾਕੀ ਕੋਚ ਨੇ ਕੀਤੀ ਮਗਰ ੧੯੭੬ ਵਿਚ ਇਨਾਮ ਵੰਡਣ ਦੀ ਕ੍ਰਿਪਾਲਤਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰਕਮਲਾਂ ਨਾਲ ਕਰਕੇ ਖਿਡਾਰੀਆਂ ਨੂੰ ਨਵਾਜਿਆ। ਅਜ ਕਲ ਸ੍ਰ: ਮੇਜਰ ਸਿੰਘ ਕੋਚਿੰਗ ਦੇ ਰਹੇ ਹਨ।

ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੀ ਟੀਮ ਉੱਚ ਪੱਧਰ ਦੇ ਖਿਡਾ-ਰੀਆਂ ਤੇ ਮੰਨੀਆਂ ਪ੍ਰਮੰਨੀਆਂ ਹਸਤੀਆਂ ਦੀ ਤਵੱਜਾ ਦਾ ਕੇਂਦਰ ਉਸ ਵੇਲੇ ਬਣੀ ਜਦ ਵਿਦਿਆਲੇ ਨੇ ਜੂਨੀਅਰ ਨਹਿਰੂ ਹਾਕੀ ਟੂਰਨਾਮੈਂਟ ਵਿਚ ਹਰਿਆਣੇ ਵਲੋਂ ੭੫—੭੬ ਵਿਚ ਭਾਗ ਲਿਆ ਤੇ ਵਡੇ ਖਿਡਾਟੀਆਂ ਪਾਸੋਂ ਸ਼ਾਬਾਸ਼ ਪ੍ਰਾਪਤ ਕੀਤੀ। ਵਿਦਿਆਲੇ ਦੇ ਖਿਡਾਰੀਆਂ ਨੇ ਆਪਣੇ ਪ੍ਰਾਂਤ ਹਰਿਆਣੇ ਦੀ ਸ਼ੁਹਰਤ ਨੂੰ ਨੈਸ਼ਨਲ ਚੈਂਪੀਅਨ ਸ਼ਿਪ ੧੯੭੫ ਵਿਚ ਬੈਲਗਾਮ ਵਿਖੇ ਖੇਡ ਕੇ ਚਾਰ ਚੰਨ ਲਏ।

ਵਿਦਿਆਲੇ ਦੇ ਖਿਡਾਰੀਆਂ ਨੇ ਹੋਰ ਛਾਲ ਮਾਰੀ ਜਦ ਹਰਿਆਣੇ ਦੀ ਟੀਮ ਨੇ ੧੯੭੬ ਵਿਚ ਠਾਕੁਰ ਉਦੇ ਸਿੰਘ ਦੀ ਕਮਾਨ ਹੇਠਾਂ ਮਦਰਾਸ ਵਿਚ ਜੂਨੀਅਰ ਕੌਮੀ ਹਾਕੀ ਚੈਂਪੀਅਨਸ਼ਿਪ ਖਾਤਰ ਸਟੇਟ ਵਲੋਂ ਫੰਡ ਦੇ ਥੁੜ੍ਹ ਕਾਰਨ, ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਮਾਲੀ ਸਹਾਇਤਾ ਪ੍ਰਾਪਤ ਕਰ ਖੇਡ ਖੇਡੀ ਤੇ ਹਰਿਆਣੇ ਪ੍ਰਾਂਤ ਨੂੰ ਹੋਰ ਚਮਕਾਇਆ ਤੇ ਸਾਲ ੧੯੭੯ ਵਿਚ ੧੫ ਸਾਲਾਂ ਦੀ ਉਮਰ ਦੇ ਬਚਿਆਂ ਦੇ ਮੁਕਾਬਲੇ ਵਿਚ ਭਾਰਤ ਦੀ ਚੈਂਪੀਅਨਸ਼ਿਪ ਜਲੰਧਰ ਵਿਚ ਪ੍ਰਾਪਤ ਕੀਤੀ।

ਬੜੇ ਮਾਣ ਨਾਲ ਕਹਿਣਾ ਪੈਂਦਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ

ਛਤਰ ਛਾਇਆ ਹੇਠਾਂ ਨਾਮਧਾਰੀ ਨੌਜਵਾਨ ਖੇਡਾਂ ਦੇ ਮੈਦਾਨ ਵਿਚ ਛਾਲਾਂ ਮਾਰਦੇ ਅਗਾਂਹ ਵੱਧ ਰਹੇ ਹਨ। ਜੰਮੂ ਦੇ ਨਾਮਧਾਰੀ ਨੌਜਵਾਨ ਹਾਕੀ ਤੇ ਜਮਨੇਜ਼ਿਅਮ ਵਿਚ ਮਲਾਂ ਮਾਰ ਰਹੇ ਹਨ ਤੇ ਆਪਣੇ ਪ੍ਰਾਂਤ ਜੰਮੂ ਕਸ਼ਮੀਰ ਵਾਸਤੇ ਨਾਮ ਪੈਦਾ ਕਰ ਰਹੇ ਹਨ। ਦਿਲੀ ਤੋਂ ਕਾਕਾ ਬਲਵੰਤ ਸਿੰਘ ਬੈਡਮਿੰਟਨ ਦੀ ਖੇਡ ਵਿਚ ਦਿਲੀ ਦੀ ਪ੍ਰਤੀਨਿਧਤਾ ਕਰਕੇ ਬਹੁਤ ਸਾਰੇ ਇਨਾਮ ਪ੍ਰਾਪਤ ਕੀਤੇ ਹਨ।

ਨਾਮਧਾਰੀ ਵਿਦਿਅਕ ਜਥਾ ਸ੍ਰੀ ਜੀਵਨ ਨਗਰ ਨੇ ਉੱਤਰੀ ਰੇਲਵੇ ਦੀ ਟੀਮ ਨੂੰ ਗੁਰੂ ਨਾਨਕ ਹਾਕੀ ਟੂਰਨਾਮੈਂਟ ਵਿਚ ਪਛਾੜ ਕੇ, ਸਭ ਪਾਸਿਆਂ ਤੋਂ ਬਲੇ ਬਲੇ ਹਾਸਲ ਕੀਤੀ। ਹੁਣ ਵਿਦਿਆਲੇ ਦੀਆਂ ਟੀਮਾਂ ਨੂੰ ਵਧੇਰੇ ਯੋਗ ਬਨਾਉਣ ਖਾਤਰ ਪੰਜਵੀਂ ਤੋਂ ਵਿਦਿਆਰਥੀ ਚੁਣੇ ਗਏ ਹਨ ਅਤੇ ਉਨ੍ਹਾਂ ਨੂੰ ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ ਹੈ, ਕਿਉਂਕਿ ਇਲਾਕੇ ਵਿਚ ਮੁਕਾਬਲੇ ਹਿਤ ਟੀਮਾਂ ਨਹੀਂ ਮਿਲਦੀਆਂ। ਹੁਣ ਦੋ ਕੋਚਾਂ ਦੀਆਂ ਯੋਗ ਸੇਵਾਵਾਂ ਲਈਆਂ ਗਈਆਂ ਹਨ। ਇਕ ਹਾਕੀ ਤੇ ਦੂਸਰਾ ਐਥਲੇਟਿਕਸ ਵਾਸਤੇ ਤਾਕਿ ਹਾਕੀ ਦੇ ਨਾਲ ਨਾਲ ਨਸਣ, ਭਜਣ, ਗੋਲਾ, ਛਾਲਾਂ ਆਦਿ ਵਿਚ ਵੀ ਮੁਹਾਰਤ ਹੋਵੇ।

ਕੂਕੇ ਖਿਡਾਰੀਆਂ ਦੀ ਵਿਲੱਖਣਤਾ ਇਹ ਹੈ ਕਿ ਇਹ ਸ਼ੇਰਾਂ ਦੇ ਬੱਚੇ ਚਿਟੇ ਬਸਤਰ ਰਖਦੇ ਹਨ। ਤੇੜ ਕਛਹਿਰਾ ਤੇ ਸਿਰ ਤੇ ਸਿਧੀ ਦਸਤਾਰ। ਇਹ ਪਕੇ ਵੈਸ਼ਨੋ ਹਨ, ਇਥੋਂ ਤਕ ਕਿ ਚਾਹ ਦੀ ਵਰਤੋਂ ਕਰਨੋਂ ਵੀ ਸੰਕੋਚ ਕਰਦੇ ਹਨ।

ਗਰੀਬ ਨਿਵਾਜ ਜੀ ਦੇ ਰੂਹਾਨੀ ਵਿਹਾਰਾਂ ਨਾਲੋਂ ਦੁਨੀਆਂਵੀ ਕੰਮ ਕਾਜ ਵੀ ਕੋਈ ਘੱਟ ਨਹੀਂ। ਕਿਸੇ ਦਾ ਝਗੜਾ ਨਿਬੇੜ। ਕਿਸੇ ਨੂੰ ਦਵਾ ਦਾਰੂ ਦੇ, ਕਿਸੇ ਦੀਆਂ ਉਲਝਣਾ ਦੂਰ ਕਰ, ਕਿਸੇ ਵਿਆਹ ਵਿਚ ਸਲਾਹ ਮਸ਼ਵਰਾ ਦੇ, ਕਿਸੇ ਦੀ ਰਾਜਸੀ ਗੁੰਝਲ ਦੂਰ ਕਰਨ ਦੇ ਆਹਰ ਵਿਚ ਸਵੇਰ ਤੋਂ ਲੈ ਕੇ ਸ਼ਾਮ ਤੱਕ ਲਗੇ ਰਹਿੰਦੇ ਹਨ। ਜੀਵਨ ਨਗਰ ਦੇ ਇਲਾਕੇ ਵਿਚ ੧੯੬੨ ਵਿਚ ਘੱਗਰ ਨਦੀ ਵਿਚ ਹੜ ਆ ਗਿਆ। ਪਿੰਡਾਂ ਦੇ ਪਿੰਡ ਪਾਣੀ ਦੀ ਮਾਰ ਥਲੇ ਥਲੇ ਗਏ। ਆਪ ਵੀ ਇਲਾਕੇ ਦੀ ਹਾਲਤ ਨੂੰ ਵੇਖਣ ਖਾਤਰ ਸੇਵਕਾਂ ਨਾਲ ਦੌਰਾ ਅਰੰਭਿਆ। ਉਸ ਹੜ

ਸਮੇਂ ਅਮਰਾਸਰ ਨਗਰ ਦੇ ਸਿੰਘ, ਨਦੀ ਨਾਲ ਘੁਲਦੇ ਹਫ ਟੁਟ ਗਏ ਸਨ । ਨਰ ਨਾਰੀਆਂ ਦੇ ਚਿਹਰੇ ਤੇ ਮੁਰਦਨੀ ਛਾਈ ਜਾ ਰਹੀ ਸੀ । ਕਿ ਪਾਣੀ ਘਰਾਂ ਵਿਚ ਆਇਆ ਕਿ ਆਇਆ । ਇਤਨੇ ਨੂੰ ਗਰੀਬ ਨਿਵਾਜ ਜੀ ਦਰਸ਼ਨ ਦਿਤੇ । ਸਿੰਘਾਂ ਦੇ ਮਨ ਹਰੇ ਹੋ ਗਏ ਚਹਿਰਿਆਂ ਤੇ ਲਾਲੀਆ ਦੌੜਨ ਲਗ ਪਈਆ, ਉਹਨਾਂ ਚਰਨੀਂ ਹੱਥ ਲਾਏ । ਗਰੀਬ ਨਿਵਾਜ ਜੀ ਹੱਲਾ ਸ਼ੇਰੀ ਦਿਤੀ । ਆਪ ਪ੍ਰਤਾਪ ਨਗਰ ਚਲੇ ਗਏ । ਉਥੋਂ ਸਿੰਘਾਂ ਦੀ ਫ਼ੌਜ ਲੈ ਮੁੜੇ । ਸਭ ਜੈਕਾਰੇ ਛੱਡਦੇ ਜੁੱਟ ਪਏ । ਪਾਣੀ ਸਿੰਘਾਂ ਦੇ ਹੱਲੇ ਦੀ ਤਾਬ ਨ ਝਲ ਸਕਿਆ । ਉਸ ਦੇ ਪੈਰ ਹਿਲ ਗਏ । ਵਿਚਾਰਾ ਮੂੰਹ ਦੀ ਖਾ ਪਿਛਾਂਹ ਪਰਤ ਪਿਆ । ਸਿੰਘਾਂ ਸਤਿਗੁਰੂ ਜੀ ਦਾ ਧੰਨਵਾਦ ਕਰਦਿਆਂ ਘਰੀਂ ਜਾ ਵਧਾਈਆਂ ਦਿਤੀਆਂ ।

ਗਰੀਬ ਨਿਵਾਜ ਜੀ ਇਸੇ ਵਾਸਤੇ ਆਖਿਆ ਜਾਂਦਾ ਹੈ ਕਿ ਇਹ ਗਰੀਬਾਂ ਅਨਾਥਾਂ ਦਾ ਹਰ ਸਮੇਂ ਖਿਆਲ ਰਖਦੇ ਹਨ । ਆਪ ਨੇ ਸ੍ਰੀ ਜੀਵਨ ਨਗਰ ਵਿਚ ਇਕ ਬਿਰਧ ਸ਼ਾਲ ਕਾਇਮ ਕਰ ਦਿਤੀ ਹੈ । ਉਸ ਵਿਚ ੮੦,੯੦,੧੦੦ ਸਾਲ ਤਕ ਦੇ ਬਿਰਧਾ ਦੀ ਸੇਵਾ ਹੋ ਰਹੀ ਹੈ । ਬਿਰਧਾਂ ਦੀ ਘਰ ਨਾਲੋਂ ਵਧ ਦੇਖ ਭਾਲ ਹੁੰਦੀ ਹੈ । ਜਦ ਵੀ ਗਰੀਬ ਨਿਵਾਜ ਸੰਗਤਾਂ ਨੂੰ ਦਰਸ਼ਨ ਦੇ ਕੇ ਸ੍ਰੀ ਜੀਵਨ ਨਗਰ ਪਧਾਰਦੇ ਹਨ । ਤਾਂ ਸਭ ਤੋਂ ਪਹਿਲਾਂ ਇਸ ਬਿਰਧ ਸ਼ਾਲਾ ਜਾਂਦੇ ਹਨ । ਬਿਰਧ ਵੀ ਦਰਸ਼ਨ ਕਰਕੇ ਟਹਿਕ ਉਠਦੇ ਹਨ । ਇਥੇ ਇਕ ਮਜਬਨ ਮਾਈ ਜਸ ਕੌਰ ੮੦ ਸਾਲਾ ਹੈ । ਉਸਦੀਆਂ ਲੱਤਾਂ ਜਵਾਬ ਦੇ ਗਈਆ, ਉਸਦਾ ਉਠਣਾ, ਬੈਠਣਾ, ਮੁਹਾਲ ਹੋ ਗਿਆ ਉਹ ਵਿਚਾਰੀ ਅਪਣੀ ਕੁਟੀਆ ਵਿਚ ਹੀ ਦਿਨ ਗੁਜਾਰਨ ਲਗ ਪਈ । ਗਰੀਬ ਨਿਵਾਜ ਜੀ ਉਸਦੀ ਖਾਤਰ ਇਕ ਸੇਵਾ ਦਾਰਨ ਨਿਯਤ ਕਰ ਦਿਤੀ । ਪਰ ਫਿਰ ਵਖਰੀ ਪਈ ਦੀ ਵੀ ਆਪ ਜਾਕੇ ਸਾਰ ਲੈਂਦੇ । ਜਸ ਕੌਰ ਮਰਦੀ ਮਰਦੀ ਮੁੜ ਜੀਓ ਪੈਂਦੀ । ਇਕ ਵਾਰ ਕੁਝ ਰੁਝੇਵਿਆਂ ਕਾਰਨ ਮਾਈ ਕੋਲ ਜਾ ਨਾ ਸਕੇ ਤੇ ਗਡੀ ਵਿਚ ਬੈਠਣ ਲਗਿਆਂ ਨੰਬਰਦਾਰ ਅਮਰ ਸਿੰਘ ਨੂੰ ਉਚੇਚਾ ਬੁਲਾ ਕੇ ਆਖਿਆ

"ਅਮਰ ਸਿੰਘਾ ! ਤੂੰ ਜਸ ਕੌਰ ਕੋਲ ਜਾਵੀਂ ਤੇ ਵੇਖੀ ਕਿਤੇ ਉਸਦੇ ਨਹੁੰ ਤਾਂ

ਨਹੀਂ ਵਧ ਗਏ । ਜੇ ਵਧੇ ਹੋਣ ਤਾਂ ਲੁਹਾ ਦੇਵੀਂ ।" ਸਰੋਤਾ ਜਨ ਇਹ ਸੁਣ ਸਜਲ ਨੇਤਰ ਹੋ ਗਏ । ਤੇ ਧੰਨ ਧੰਨ ਕਹੇ ਬਿਨਾ ਨਾ ਰਹਿ ਧਕੇ ।

ਰਘਬੀਰ ਸਿੰਘ, ਮਾਤਾ ਜੀ ਦੇ ਡਰੈਵਰ ਨੇ ਇਸੇ ਤਰ੍ਹਾਂ ਦੀ ਇਚ ਘਟਨਾ ਸੁਨਾਈ ਕਿ ਗਰੀਬ ਨਿਵਾਜ ਜੀ ਇਕ ਸ.ਮੇਂ ਅਫਰੀਕਾ ਦੀ ਧਰਤੀ ਨੂੰ ਤਾਰ ਰਹੇ ਸਨ । ਉਥੇ ਸ੍ਰੀ ਭੈਣੀ ਸਾਹਿਬ ਅਰਜੈਂਟ ਕਾਲ ਆਈ ਕਿ ਬਾਬਾ ਆਸਾ ਸਿੰਘ ਨੂੰ ਮਛਰਦਾਨੀ ਲੈ ਕੇ ਦਿਤੀ ਜਾਵੇ । ਜਦ ਮੈਂ ਉਸ ਕੋਲ ਗਿਆ ਸਾਂ ਤਾਂ ਮਛਰਦਾਨੀ ਪਾਟੀ ਹੋਈ ਸੀ । ਉਸਦੇ ਵਾਸਤੇ ਮਛਰਦਾਨੀ ਦਾ ਛੇਤੀ ਤੋਂ ਛੇਤੀ ਪ੍ਰਬੰਧ ਕੀਤਾ ਜਾਵੇ । ਰਘਬੀਰ ਸਿੰਘ ਪਾਸੋਂ ਇਹ ਵਾਰਤਾ ਸੁਣ ਮੇਰਾ ਮਨ ਗਧ ਗਧ ਹੋ ਉਠਿਆ ਕਿ ਗਰੀਬ ਨਿਵਾਜ ਜੀ ਲੋੜਵੰਦਾਂ ਦਾ ਕਿਤਨਾ ਖਿਆਲ ਰਖਦੇ ਹਨ । ਕਿਦੇ ਅਫਰੀਕਾ ਤੇ ਕਿਥੇ ਸ੍ਰੀ ਭੈਣੀ ਸਾਹਿਬਾ । ਕੇਵਲ ਬਿਰਧ ਦੀ ਮਛਰਦਾਨੀ ਵਾਸਤੇ ਕਿਨਾ ਖਰਚ ਕਰਕੇ ਹੁਕਮ ਕੀਤਾ ਏ ।

ਸ੍ਰ: ਭਗਵਾਨ ਸਿੰਘ ਦਿਲੀ ਵਿਚ ਚੰਗੇ ਕਾਰੋਬਾਰੀ ਸਨ । ਉਨ੍ਹਾਂ ਦਾ ਕਾਰਿੰਦਾ ਉਨ੍ਹਾਂ ਨੂੰ ਧੋਖਾ ਦੇ ਗਿਆ । ਲੱਖਾਂ ਦੀ ਫਰਮ ਫੇਲ੍ਹ ਹੋ ਗਈ । ਭਗਵਾਨ ਸਿੰਘ ਚਿੰਤਾ ਦੇ ਸਮੁੰਦਰ ਵਿਚ ਲੜਖੜਾਦਾਂ ਜਾ ਡਿਗਾ । ਗ਼ਮਾਂ ਦੇ ਬਦਲਾਂ ਨੇ ਘੇਰਾ ਪਾ ਲਿਆ । ਰਾਜੌਰੀ ਗਾਰਡਨ ਆਪਣੇ ਘਰ ਜਾਕੇ ਲੇਟ ਗਿਆ । ਸਤਿਗੁਰੂ ਜੀ ਨੂੰ ਪਤਾ ਲਗਾ ਝਟ ਉਸਦੇ ਘਰ ਗਏ । ਦਰਵਾਜ਼ੇ ਦੇ ਨਾਲ ਕਾਰ ਖੜੀ ਕਰਕੇ ਹਾਰਨ ਦੇ ਰਵਾਂ ਰਵੀਂ ਅੰਦਰ ਚਲੇ ਗਏ । ਭਗਵਾਨ ਸਿੰਘ ਸਤਿਗੁਰਾਂ ਦੇ ਦਰਸ਼ਨ ਕਰ ਅਗੋਂ ਉਠ ਚਰਨਾਂ ਤੇ ਨਮਸਕਾਰ ਕੀਤੀ । ਗਰੀਬ ਨਿਵਾਜ ਜੀ ਬਚਨ ਕੀਤਾ "ਭਗਵਾਨ ਸਿੰਘ ! ਘਾਬਰਿਆਂ ਹੋਇਆ ਏ ! ਸਚੇ ਪਾਤਸਾਹ ਬੜੀ ਸਟ ਵਜੀ ਏ । ਚਿੰਤਾ ਚੰਬੜ ਗਈ ਏ । ਇਹ ਸੁਣਦਿਆਂ ਗਰੀਬ ਨਿਵਾਜ ਜੀ ਤਰੁਠ ਪਏ ਤੇ ਆਪਣੀ ਝੋਲੀ ਅਡ ਕਹਿਆ, "ਲਿਆ ਚਿੰਤਾ, ਪਾ ਮੇਰੀ ਝੋਲੀ ਮੈਨੂੰ ਵਿਹਲੇ ਨੂੰ ਕੋਈ ਕੰਮ ਨਹੀਂ । ਤੂੰ ਨਿਸਚਿੰਤ ਹੋ ਜਾ ।" ਸਚੇ ਪਾਤਸ਼ਾਹ ਇਹ ਕਹਿ ਵਾਪਸ ਮੁੜ ਆਏ । ਭਗਵਾਨ ਸਿੰਘ ਅੰਦਰੋ ਬਾਹਰੋਂ ਫੁਲ ਹੋ ਗਿਆ । ਕਰਨਾਲ ਆਪਣੀ ਜ਼ਮੀਨ ਤੇ

ਚਲਾ ਗਿਆ ਚਿੰਤਾ ਪਤਾ ਨਹੀਂ ਕਿਹੜੇ ਖੂਹੇ ਖਾਤੇ ਜਾ ਡੁਬੀ। ਭਗਵਾਨ ਸਿੰਘ ਦੇ ਅਜ ਟਰੈਕਟਰ ਚਲਦੇ ਹਨ। ਦੁਧ ਮੱਖਣ ਦੀ ਨਦੀਆਂ ਚਲਦੀਆਂ ਹਨ, ਘਰ ਸਵਰਗ ਬਣਿਆ ਹੋਇਆ ਹੈ। ਆਏ ਗਏ ਸਾਧ ਦੀ ਚੰਗੀ ਸੇਵਾ ਹੁੰਦੀ ਹੈ।

ਹਸਮੁਖ ਸੁਭਾਅ—

ਸਤਿਗੁਰੂ ਜੀ ਜਦ ਬਚਨ ਕਰਦੇ ਹਨ ਤਾਂ ਖਿੜੇ ਮੱਥੇ। ਕਿਸੇ ਦੀ ਗਲਤੀ ਵੀ ਦਰਸਾਨੀ ਹੋਵੇ ਤਾਂ ਪੁਸ਼ਪ ਵਰਸ਼ਾ ਕਰਦਿਆਂ ਤਾਂ ਕਿ ਕਿਸੇ ਦੇ ਮਨ ਵਿਚ ਔਖਿਆਈ ਪ੍ਰਤੀਤ ਨਾ ਹੋਵੇ। ਸੰਤ ਸੁਰਜਨ ਸਿੰਘ ਸ੍ਰੀ ਜੀਵਨ ਨਗਰ ਵਿਚ ਪੂਰਨ ਸੰਤ ਸਨ। ਉਹ ਦੀਵਾਨ ਵਿਚੋਂ ਉਠ ਡਿਉੜੀ ਵਲ ਬਾਹਰ ਜਾ ਰਹੇ ਸਨ। ਗਲ ਵਿਚ ਮੈਲਾ ਜਿਹਾ ਕੁੜਤਾ ਸੀ। ਸੰਤਾ ਮੱਥਾ ਟੇਕ ਕੇ ਉਠੇ ਆਪ ਬੋਲੇ 'ਸੰਤ ਜੀ! ਤੁਹਾਡਾ ਕੁੜਤਾ ਮੈਨੂੰ ਬੜਾ ਪਿਆਰਾ ਲਗਦਾ ਹੈ ਮੈਨੂੰ ਦੇ ਦਿਉ।" ਸੰਤ ਸਮਝ ਗਏ ਅੱਖਾਂ ਨੀਵੀਆਂ ਕਰ ਅਰਜ ਕੀਤੀ, 'ਸੱਚੇ ਪਾਤਸ਼ਾਹ' ਘੋਲ਼ ਹੀ ਹੋ ਗਈ ਹੈ। ਇਕ ਸਾਧ ਇਸਨੂੰ ਧੋਣ ਵਾਸਤੇ ਕਹਿ ਰਹਿਆ ਸੀ ਪਰ ਮੇਰੇ ਵਲੋਂ ਹੀ ਢਿਲ ਰਹੀ ਹੈ। ਅਵਤਾਰ ਸਿੰਘ ਦਿੱਲੀ ਪ੍ਰੈਸ ਲੈਣਾ ਚਾਹੁੰਦੇ ਸਨ। ਮਗਰ ਹਥ ਤੰਗ ਸੀ। ਚਰਨਾਂ ਵਿਚ ਹਾਜ਼ਿਰ ਹੋ ਅਰਜ਼ ਕੀਤੀ। ਜਾਣੀ ਜਾਣ ਸਤਿਗੁਰੂ ਜੀ ਮੁਸਕਰਾਦਿਆਂ ਕਹਿਆ "ਪਟਨੇ ਵਾਲੀ ਮਾਸੀ ਚਾਹੀਦੀ ਆ?" (ਅਵਤਾਰ ਸਿੰਘ ਦੀ ਮਾਸੀ ਦਾ ਨਾਮ ਮਾਇਆ ਏ।) ਗਰੀਬ ਨਿਵਾਜ ਪ੍ਰੈਸ ਲਗਵਾਉਣਾ ਏ। "ਚੰਗਾ! ਇਕ ਮਾਲਾ ਭਜਨ ਤੇ ਇਕ ਭਗੌਉਤੀਆਂ ਦੀ ਫੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਿਆ ਕਰ। ਕਾਰਜ ਰਾਸ ਹੋਣਗੇ।" ਸਚੇ ਪਾਤਸ਼ਾਹ ਮੈਨੂੰ ਤਾਂ ਹੁਣ ਚਾਹੀਦੀ ਏ "ਮੇਰੇ ਕੋਲ ਤਾਂ ਇਹੋ ਖ਼ਜਾਨਾ ਹੈ। ਜੇ ਬਹੁਤ ਕਾਹਲੀ ਆ ਤਾਂ ਮਹਾਰਾਜ ਬੀਰ ਸਿੰਘ ਜੀ ਨੂੰ ਪੁਛ ਲੈ।" ਮੱਥਾ ਟੇਕ ਨਿੰਮੂਝੂਣ ਹੋਇਆ ਪਿਛਾਂਹ ਹਟਿਆ। ਸਵੇਰਸਾਰ ਮਾਲਾ ਫੇਰੀ ਤੇ ਅਰਦਾਸਾ ਕੀਤਾ। ਬਸ ਪ੍ਰੈਸ ਵਾਲੇ ਮਗਰ ਮਗਰ ਫਿਰਨ ਕੌਡੀਆ ਦੇ ਭਾਅ ਪ੍ਰੈਸ ਮਿਲ ਗਿਆ।

ਹੁਣ ਵਡੀ ਪ੍ਰੈਸ ਖਰੀਦ ਲਈ ਹੈ। ਮਾਇਆ ਹੀ ਮਾਇਆ ਅਗੇ ਪਿਛੇ ਫਿਰਦੀ ਹੈ।

ਸੰਨ ੧੯੫੨-੫੩ ਵਿਚ ਲੇਖਕ ਦੇ ਜ਼ਿੰਮੇ ਸਤਿਜੁਗ ਅਖਬਾਰ ਦੀ ਸੇਵਾ ਸੀ। ਅੱਖਰ ਕੁਝ ਘਸੇ ਹੋਏ ਸਨ। ਟਾਈਪ ਸਾਫ ਨਹੀਂ ਸੀ। ਸਤਿਜੁਗ ਦਾ ਪਰਚਾ ਵੇਖ ਕਹਿਣ ਲਗੇ। "ਅਖਬਾਰ ਮਾਸਟਰਾਂ ਦੀ ਦਾੜ੍ਹੀ ਨਾਲ ਮੇਲ ਖਾਂਦੀ ਹੈ।"

ਪੰਡਿਤ ਰਜਿੰਦਰ ਸਿੰਘ ਗੁਰੂਸਰ ਸਤਿਗੁਰੂ ਜੀ ਦੇ ਬਾਲ ਮਿੱਤਰ ਤੇ ਸਹਿ-ਪਾਠੀ ਰਹੇ ਹਨ। ਪੰਡਿਤ ਜੀ ਬਾਲ ਚਿੱਤਰਾਂ ਨੂੰ ਵਰਨਣ ਕਰਦਿਆਂ ਦਸਿਆ ਕਿ ਇਕ ਦਿਨ ਇਕ ਸਜਨ ਨੇ ਇਨ੍ਹਾਂ ਅਗੇ ਹੱਥ ਜੋੜ ਪੁਛਿਆ, "ਠਾਕਰੋ ਤੁਹਾਡਾ ਨਾਂ ਕੀ ਹੈ ?" ਤਾਂ ਅਗੋਂ ਮਿੱਠੀ ਜਿਹੀ ਮੁਸਕਾਨ ਨਾਲ ਕਹਿਆ :—

ਅਗਸਤ ਆਦਿ ਜੇ ਵਡੇ ਤਪਸਤਪੀ ਵਿਸੇਖੀਐ,<br>
ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ।

———

# ਕੱਲਰਾਂ ਵਿੱਚ ਕੌਲ

· ਵਾਹ ! ਵਾਹ !! ਵਾਹ !!!

ਸਤਿਗੁਰੂ ! ਸਤਿਗੁਰੂ !! ਸਤਿਗੁਰੂ !!!

ਤੇਰੀਆਂ ਬਖਸ਼ਾਂ ! ਤੇਰੀਆਂ ਮਿਹਰਾਂ !! ਤੇਰੀਆਂ ਰਹਿਮਤਾਂ !!!

ਪਰ ਇਹ ਦਾਤਾਂ ਅੱਖਾਂ ਵਾਲਿਆਂ ਨੂੰ ਮਿਲਦੀਆਂ ਹਨ। ਕਈਆਂ ਨੂੰ ਅੱਖਾਂ ਹੁੰਦਿਆਂ ਵੀ ਚਾਨਣ ਨਹੀਂ ਹੁੰਦਾ। ਬੁੱਧੀ ਦੇ ਹੁੰਦਿਆਂ ਵੀ ਬੁੱਧੀਹੀਨਤਾ ਦਾ ਕੋਟ ਦੁਆਲੇ ਚੜ੍ਹ ਜਾਂਦਾ ਏ। ਇਸੇ ਵਾਸਤੇ ਉਸਦਾ ਪਾਰਾਵਾਰ ਨਹੀਂ ਪਾਇਆ ਜਾਂਦਾ। ਜਦ ਉਹ ਸਾਧਾਰਣ ਮਨੁੱਖ ਵਾਂਗ ਵਿਚਰਦਾ ਹੈ, ਮੌਜ ਨਾਲ ਮਨੁੱਖਾਂ ਵਾਂਗ ਖਿੜਦਾ ਏ, ਤੇ ਚਰਨ ਭੌਰਿਆਂ ਨੂੰ ਖੇਡਾਂ ਵੰਡਦਾ ਏ ਤਾਂ ਕਈ ਵਾਰ ਅਕਲਾਂ ਵਾਲੇ ਬੇਅਕਲੀ ਦੇ ਟੋਏ ਡਿਗ ਪੈਂਦੇ ਹਨ ਤੇ ਮੂੰਹ ਮੱਥਾ ਭੰਨ੍ਹ ਲੈਂਦੇ ਹਨ। ਮਗਰ ਜਿਸ ਤੇ ਉਹ ਭੁਲ ਪਵੇ, ਉਸਦਾ ਮੰਝਧਾਰ ਵਿਚ ਫਸਿਆਂ ਬੇੜਾ ਪਾਰ ਕਰ ਦੇਂਦਾ ਏ। ਉਸ ਨੂੰ ਜ਼ੱਰੇ-ਜ਼ੱਰੇ ਵਿਚ ਉਸ ਮਾਹੀ ਦੇ ਝਲਕਾਰੇ ਪੈਂਦੇ ਹਨ। ਇਕ ਕਵੀ ਨੇ ਉਸ ਦਸ਼ਾ ਨੂੰ ਇਉਂ ਨਿਰੂਪਣ ਕੀਤਾ ਹੈ :—

ਪਾਲੀ ਪਾਲੀ ਮਤ ਆਖੋਂ ਅੜੀਓ
ਉਹ ਦੀਨ ਦੁਨੀ ਦਾ ਵਾਲੀ
ਅੱਖੀਆਂ ਠਾਰੇ, ਪਲਕਾਂ ਮਾਰੇ ਪੱਤ ਪੱਤ ਡਾਲੀ ਡਾਲੀ।

ਇਸੇ ਤਰ੍ਹਾਂ ਜੇ ਕਿਸੇ ਸੂਫੀ ਤੇ ਮਿਹਰ ਦ੍ਰਿਸ਼ਟੀ ਹੋ ਜਾਂਦੀ ਏ ਤਾਂ ਮਤਵਾਲਾ ਝੁਮਰਾਂ ਪਾਂਦਾ, ਕੂਕਣ ਲਗ ਪੈਂਦਾ ਏ :—

ਇਹ ਨੂਰ ਖੁਦਾ ਦੀ ਜ਼ਾਤ ਦਾ ਏ
ਚਲ ਅਰਸ਼ਾਂ ਤੋਂ ਉਹ ਕੁਰਸ਼ ਆਇਆ
ਇਹ ਰਹਿਮਤ ਦੇ ਖਜ਼ਾਨੇ ਵੰਡਦਾ ਏ,
ਟੁਟੀਆਂ ਤਕਦੀਰਾਂ ਗੰਢਦਾ ਏ,
ਕੋਈ ਖਬਰ ਨਹੀਂ, ਮੈਨੂੰ ਰੱਬ ਦੀ ਸੌਂਹ।
ਇਹ ਰਹੀਮ ਆਇਆ ਜਾਂ ਕਰੀਮ ਆਇਆ।

ਉਸੇ ਜੋਤੀ ਦੀ ਗ੍ਰੰਥ ਸਾਹਿਬ ਦੀ ਰੱਬੀ ਬਾਣੀ ਹਾਮੀ ਭਰਦੀ ਕਹਿੰਦੀ ਏ।

ਸਤਿਗੁਰੁ ਵਡਾ ਕਰਿ ਸਾਲਾਹੀਐ
ਜਿਸੁ ਵਿਚਿ ਵੱਡੀਆ ਵਡਿਆਈਆ ॥
ਸਹਿ ਮੇਲੇ ਤਾਂ ਨਦਰੀ ਆਈਆ
ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥
ਕਰਿ ਹੁਕਮੁ ਮਸਤਕਿ ਹਥੁ ਧਰਿ
ਵਿਚਹੁ ਮਾਰ ਕਢੀਆ ਬੁਰਿਆਈਆ।

ਸਤਿਗੁਰੂ ਦੀ ਉਪਮਾਂ ਕਰਦਿਆਂ ਭਾਈ ਧਿਆਨ ਸਿੰਘ ਜੀ ਇਉਂ ਲਿਖਦੇ

ਸਾਰਦ ਸੇ ਜਿਨਕੇ ਗੁਨ ਗਾਵਤ
ਸੇਸ ਜਪੈ ਜਿਹ ਨੌਤਨ ਨਾਮੁ।

ਮਗਰ ਭਟਾਂ ਨੇ ਤਾਂ ਉਸ ਰਮੀ ਜੋਤੀ ਤੇ ਪ੍ਰਤੱਖ ਜੋਤੀ ਦੀ ਉਪਮਾ ਕਰਦਿਆਂ ਆਕਾਸ਼ ਨੂੰ ਜਾ ਛੂਹਿਆ ਏ :—

ਕਚਹੁ ਕੰਚਨ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ
ਬਿਖ ਤੇ ਅੰਮ੍ਰਿਤੁ ਹਯਉ, ਨਾਮ ਸਤਿਗੁਰ ਮੁਖ ਭਣਿਅਉ

ਲੋਹਉ ਹੋਯਉ ਲਾਲ ਨਦਰਿ ਸਤਿਗੁਰੁ ਜਦ ਧਾਰੈ।
ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਉ ਬੀਚਾਰੈ
ਕਾਠਹੁ ਸ੍ਰੀ ਖੰਡ ਸਤਿਗੁਰ ਕੀਉ ਦੁਖ ਦਰਿਦ੍ਰ ਤਿਨਕੇ ਗਇਆ।

ਇਸ ਵਾਸਤੇ ਮਾਸਟਰ ਜੀਓ। ਮੇਰੀ ਤੁਛ ਬੁੱਧੀ ਅਨੁਸਾਰ ਸਤਿਗੁਰ ਪਾਸੋਂ ਇਹ ਮੰਗ ਮੰਗਣੀ ਚਾਹੀਦੀ ਏ...''ਹੇ ਸਤਿਗੁਰ! ਉਹ ਅੱਖਾਂ ਬਖਸ਼ ਜਿਹੜੀਆਂ ਸ੍ਰੀ ਗੁਰੂ ਨਾਨਕ ਨੂੰ ਤੱਕਣ ਵਾਲੀਆਂ ਰਾਏ ਬੁਲਾਰ ਨੂੰ ਬਖਸ਼ੀਆਂ ਸਨ। ਉਨ੍ਹਾਂ ਨੇਤਰਾਂ ਦੀ ਕਿਰਪਾਲਤਾ ਕਰ ਜਿਹੜੇ ਭੀਖਣ ਸ਼ਾਹ ਨੂੰ ਸਾਹਿਬ ਗੁਰੂ ਗੋਬਿੰਦਸਿੰਘ ਜੀ ਦੇ ਦਰਸ਼ਨਾਂ ਵਾਸਤੇ ਕਿਰਪਾਲਤਾ ਹੋਈ ਸੀ। ਉਨ੍ਹਾਂ ਨੇਤਰਾਂ ਦੀ ਮਿਹਰ ਕਰੋ ਜਿਹੜੇ ਅਨੰਦਪੁਰ ਦੀ ਬਾਉਲੀ ਤੇ ਬੈਠੇ ਤੱਪ ਕਰਦੇ ਨਿਹੰਗ ਸਿੰਘਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਦੇ ਦਰਸ਼ਨਾਂ ਲਈ ਮਿਹਰਾਂ ਹੋਈਆਂ ਸਨ, ਤਾਕਿ ਕਿਤੇ ਕਿੰਨੂ ਦਾ ਕੰਡਾ ਉਗਮ ਪਏ ਜਿਹੜਾ ਇਹ ਹੀਰੇ ਜੈਸਾ ਜਨਮ ਪਾਕੇ ਐਵੇਂ ਨ ਜਾਂਦੇ ਰਹੀਏ। ਆਪਣੇ ਦਰੋਂ ਘਰੋਂ ਸਿਖੀ ਦਾਨ ਤੇ ਭਰੋਸਾ ਬਖਸ਼। ਜਿਵੇਂ ਲਹਿਣੇ ਤੇ ਜੇਠੇ ਨੂੰ ਪ੍ਰਾਪਤ ਹੋਇਆ ਸੀ।'' ਇਹ ਖਿਆਲ ਮਨੋਹਰ ਸਿੰਘ ਦੀ ਰਸਨਾਂ ਤੋਂ ਆਪ ਮੁਹਾਰੇ ਫੁਟ ਫੁਟ ਵਾਯੂ-ਮੰਡਲ ਨੂੰ ਸੁਗੰਧਿਤ ਕਰ ਰਹੇ ਸਨ। ਇਹ ਸੁਣ ਮੇਰਾ ਮਨ ਵੀ ਖਿਚਿਆ ਗਿਆ ਤੇ ਦੋ ਸ਼ਬਦ ਪ੍ਰਸ਼ਨ ਦੇ ਰੂਪ ਵਿਚ ਮੇਰੀ ਜੀਭਾ ਤੇ ਆ ਗਏ।

''ਮਨੋਹਰ ਸਿੰਘ! ਇਹ ਗਿਆਨ ਗਾਥਾ ਕਿਵੇਂ ਉਚਾਰ ਰਹਿਆਂ ਏਂ?''

''ਨਹੀਂ ਮਾਸਟਰ ਜੀ! ਇਹ ਗਿਆਨ ਗਾਥਾ ਕਾਹਦੀ, ਇਹ ਤਾਂ ਤਜਰਬੇ ਦੀਆਂ ਗੱਲਾਂ ਹਨ। ਹੱਡ ਬੀਤੀ ਏ। ਰਮਾਇਣ ਜਾਂ ਮਹਾਭਾਰਤ ਦੇ ਪ੍ਰਸੰਗਾਂ ਦੀ ਘੋਸ਼ਣਾ ਨਹੀਂ। ਇਹ ਤਾਂ ਤਲੀ ਤੇ ਸਰੋਂ ਅਜ਼ਮਾਉਣ ਵਾਲੀ ਗੱਲ ਏ। ਹੇ ਗ਼ਰੀਬ ਨਿਵਾਜ਼! ਸਾਰੇ ਜੀਅ ਤੇਰੇ ਹਨ: ਸਭ ਨੂੰ ਨੇਤਰ ਬਖਸ਼ ਤਾਕਿ ਤੇਰੇ ਸੱਚੇ ਤੇ ਸੁੱਚੇ ਦੀਦਾਰਿਆਂ ਦਾ ਅਨੰਦ ਮਾਣ ਸਕਣ।''

''ਗੁਰੂ ਕਿਆ ਲਾਡਲਿਆ ਗਲ ਨੂੰ ਬਹੁਤੀ ਲਮਕਾਈ ਨ ਜਾ''

''ਨਹੀਂ ਜੀ! ਗਲ ਨੂੰ ਲਕਾਉਣ ਦਾ ਕੋਈ ਮਤਲਬ ਨਹੀਂ, ਕੇਵਲ ਇਤਨਾ ਸੋਚ ਰਹਿਆਂ ਹਾਂ, ਕਿ ਗਲਾਂ ਦਸਦਿਆਂ-ਦਸਦਿਆਂ ਕਿਤੇ ਅਵੱਗਿਆ ਨ ਹੋ ਜਾਵੇ।

ਨਿਰਭਉ, ਨਿਰਵੈਰ ਅਕਾਲ ਮੂਰਤ ਬਾਰੇ ਵਰਨਨ ਕਰਦਿਆਂ ਕੋਈ ਅਵੱਗਿਆ ਨ ਹੋ ਜਾਵੇ। ਇਹ ਕੰਮ ਸੌਖਾ ਥੋੜਾ ਏ। ਕਿਉਂ ਕਿ :—

ਏਵਡ ਉੱਚਾ ਹੋਵੈ ਕੋਇ
ਤਿਸ ਊਚੇਕਉ ਜਾਣੈ ਸੋਇ।

ਇਸ ਵਾਸਤੇ ਨੀਚ, ਕੀਟ, ਮਾਇਆ ਦਾ ਕੀੜਾ ਉਸਦੀ ਗਤੀ ਕੀ ਵਰਨਨ ਕਰ ਸਕਦਾ ਏ"।

"ਹਾਂ, ਇਹ ਮੈਂ ਮੰਨਦਾ ਹਾਂ ਕਿ ਸਤਿਗੁਰ ਦੀ ਗਤੀ ਬ੍ਰਹਮਾ ਤੇ ਵਿਸ਼ਨੂੰ ਵੀ ਨਹੀਂ ਪਾ ਸਕਦੇ, ਪਰ ਜਿਹੜੀ ਮਿਹਰ ਕਿਸੇ ਤੇ ਹੁੰਦੀ ਏ, ਉਹ ਸਾਦ ਮਰਾਦੇ ਸ਼ਬਦਾਂ ਵਿਚ ਦੱਸ ਈ ਸਕਦਾ ਏ, ਤੂੰ ਓਹੋ ਹੀ ਦਸ।"

"ਚੰਗਾ ! ਲਓ ਸੁਣੋ। ਮਹਿਤਪੁਰ ਬੈਠਿਆਂ-ਬੈਠਿਆਂ ਪਿਤਾ ਜੀ ਕਹਿਆ, ਬੱਚਾ ਪ੍ਰਵਾਰ ਵਧ ਰਹਿਆ ਏ। ਭੋਏਂ ਥੋੜੀ ਏ। ਭਾਵੇਂ ਸਤਿਗੁਰੂ ਕੀੜੀ ਤੋਂ ਲੈਕੇ ਹਾਥੀ ਤੱਕ ਸਭ ਨੂੰ ਰੋਜ਼ੀ ਪਹੁੰਚਾਂਦਾ ਏ ਪੱਥਰ ਵਿਚ ਲੁਕੇ ਕੀੜਿਆਂ ਨੂੰ ਉਨ੍ਹਾਂ ਦਾ ਭੋਜਨ ਦੇਂਦਾ ਏ; ਪਰ ਫਿਰ ਵੀ ਕੁਝ ਹੀਲਾ ਬਹਾਨਾ ਕਰਨਾ ਲੋੜੀਦਾ ਏ। ਯੂ. ਪੀ. ਜਾਂ ਸੀ. ਪੀ. ਜਾ ਕੇ ਕੋਈ ਮੁਠ ਮਿਟੀ ਦੀ ਭਾਲ ਕਰਨੀ ਚਾਹੀਦੀ ਏ, ਜਿਸ ਤੋਂ ਪ੍ਰਵਾਰ ਦਾ ਨਿਰਬਾਹ ਹੋ ਸਕੇ। ਉਨ੍ਹਾਂ ਦੇ ਬਚਨਾਂ ਅੱਗੇ ਮੈਂ ਸਿਰ ਨਿਵਾ ਦਿਤਾ ਤੇ ਆਪ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਪੁੱਜਾ ਤੇ ਸਾਰੀ ਵਿਥਿਆ ਸੁਨਾਈ, ਸਤਿਗੁਰੂ ਜੀ ਸਭ ਕੁਝ ਸੁਣਿਆ ਤੇ ਬਚਨ ਕੀਤਾ।

"ਮਨੋਹਰ ! ਯੂ. ਪੀ. ਨਾ ਸੀ. ਪੀ. ਮੈਂ ਤਾਂ ਕੇਵਲ ਉਨ੍ਹਾਂ ਦਾ ਜ਼ਿਮਾ ਲਵਾਂਗਾ ਜਿਹੜੇ ਸ੍ਰੀ ਜੀਵਨ ਨਗਰ ਲਾਗੇ ਰਹਿਣਗੇ। ਰਾਨੀਆਂ ਦੇ ਚੜ੍ਹਦੇ ਪਾਸੇ ਵੀ ਨਹੀਂ, ਹਾਂ ਲਹਿੰਦੇ ਪਾਸੇ। ਤੁਹਾਨੂੰ ਜਮੀਨ ਸ੍ਰੀ ਜੀਵਨ ਨਗਰ ਦਿਤੀ ਜਾਵੇਗੀ" ਮੈਂ ਸਤਿ ਬਚਨ ਕਹਿ ਜੀਵਨ ਨਗਰ ਵਲ ਮੁਹਾਰਾਂ ਮੋੜ ਲਈਆਂ। ਸੱਚੇ ਪਾਤਸ਼ਾਹ ਜੀ ਕਿਰਪਾਲ ਸਿੰਘ ਨੂੰ ਹੁਕਮ ਕੀਤਾ, ਮਨੋਹਰ ਸਿੰਘ ਨੂੰ ਦੋ ਮੁਰੱਬਾ ਜ਼ਮੀਨ ਦੇਣੀ ਏ, ਪਰ ਮੈਂਬਰ ਸਾਹਿਬ ਨੇ ਕਹਿਆ "ਗ਼ਰੀਬ ਨਿਵਾਜ਼ ! ਜ਼ਮੀਨ ਤਾਂ ਕੋਈ ਨਹੀਂ ਅੱਗੋਂ ਜਿਵੇਂ ਆਪ ਦੀ ਰਜ਼ਾ।" ਤਦੋਂ ਸਤਿਗੁਰੂ ਜੀ ਬਚਨ ਕੀਤਾ "ਮਨੋਹਰ ਤੂੰ ਮਸਤਾਨ ਗੜ੍ਹ ਹਾਲਾਂ ਜ਼ਮੀਨ ਲੈ ਲੈ ਅਗਲੀ ਗਲ ਫੇਰ ਸੋਚਾਂਗੇ। ਇਹ ਗਲ ਮੋਹਣ

ਸਿੰਘ, ਦੀਦਾਰ ਸਿੰਘ ਤੇ ਨਿਰਮਲ ਸਿੰਘ ਨੂ ਕੁਝ ਨ ਜਚੀ। ਪ੍ਰੰਤੂ ਮੈਂ ਨਮਸਕਾਰ ਕਰ ਮਸਤਾਨ ਗੜ੍ਹ ਦਾ ਰਾਹ ਫੜਿਆ।

ਇੱਥੇ ਸਾਨੂੰ ਇਕ ਮੁਰੱਬਾ ਜ਼ਮੀਨ ਮਿਲ ਗਈ। ਆਮ ਕਹਾਵਤ ਏ, 'ਦੱਬ ਕੇ ਵਾਹ ਤੇ ਰਜ ਕੇ ਖਾਹ'। ਅਸੀਂ ਜ਼ਮੀਨ ਨੂੰ ਚੰਗਾ ਵਾਹਿਆ ਤੇ ਪਨੀਰੀ ਲਾਣ ਲਈ ਤਿਆਰ ਹੋਏ ਤਾਂ ਚੋਜੀ ਪਾਤਸ਼ਾਹ ਚੋਜ ਵਰਤਾਇਆ। ਖੇਤੀਬਾੜੀ ਅਫ਼ਸਰ ਸ: ਹਰਨੇਕ ਸਿੰਘ ਆਇਆ ਤੇ ਸਤਿਗੁਰੂ ਜੀ ਦੀ ਸੇਵਾ ਵਿਚ ਬਾਜਰੇ ਦੇ ਬੀ ਦੇ ਤਜਰਬੇ ਵਾਸਤੇ ਜ਼ਮੀਨ ਦੀ ਮੰਗ ਕੀਤੀ। ਸਤਿਗੁਰੂ ਜੀ ਇੰਨਸਪੈਕਟਰ ਨੂੰ ਨਾਲ ਲੈ ਕੇ ਜ਼ਮੀਨ ਵਿਖਾਈ ਤਾਂ ਉਸਨੂੰ ਸਾਡੀ ਵਾਹੀ ਹੋਈ ਜ਼ਮੀਨ ਪਸੰਦ ਆਈ। ਹਰਨੇਕ ਸਿੰਘ ਨੇ ਕਿਹਾ, "ਮਹਾਰਾਜ ਜੀ! ਤਜਰਬੇ ਲਈ ਇਹ ਜ਼ਮੀਨ ਚੰਗੀ ਏ" ਅਸੀਂ ਵੀ ਖੜੇ ਸਾਂ। ਗ਼ਰੀਬ ਨਿਵਾਜ ਨੇ ਤੁਰੰਤ ਹੁਕਮ ਦੇ ਦਿੱਤਾ, "ਚੰਗਾ ਮਨੋਹਰ! ਤੁਸੀਂ ਇਹ ਪੈਲੀਆਂ ਛੱਡ ਦਿਓ, ਹੋਰ ਥਾਂ ਵਾਹ ਲਵੋ।" ਇਹ ਸੁਣਦਿਆਂ ਮੇਰੇ ਸਾਥੀਆਂ ਨੀਵੀਆਂ ਪਾ ਲਈਆਂ ਤੇ ਚੁਪ ਦੇ ਚੁਪ ਹੋ ਗਏ। ਅਸੀਂ ਉਹ ਜ਼ਮੀਨ ਛੱਡ ਦਿੱਤੀ ਤੇ ਨਵੀਆਂ ਪੈਲੀਆ ਤਿਆਰ ਕੀਤੀਆਂ। ਉਥੇ ਜੀਰੀ ਲਾਣ ਲਗੇ ਤਾਂ ਇਨਸਪੈਕਟਰ ਸਾਹਿਬ ਨੇ ਉਸ ਜ਼ਮੀਨ ਦੀ ਮੰਗ ਵੀ ਕਰ ਦਿੱਤੀ। ਇਹ ਸੁਣ ਸਾਡੇ ਪੈਰ ਮਣ ਮਣ ਦੇ ਭਾਰੇ ਹੋ ਗਏ ਤੇ ਚਿਹਰੇ ਡਿੱਗ ਪਏ। ਅਸੀਂ ਸੋਚੀਏ ਇਹ ਕੀ ਭਾਣਾ ਵਰਤ ਰਿਹਾ ਹੈ। ਵਾਹੀ ਕਰਨੀ ਕੋਈ ਖਾਲਾ ਜੀ ਦਾ ਘਰ ਨਹੀਂ, ਲਹੂ ਪਸੀਨਾ ਇਕ ਕਰਨਾ ਪੈਂਦਾ ਏ; ਤੇ ਭਾਦਰੋਂ ਦੇ ਜੋਤਰਿਆਂ ਤੋਂ ਡਰਦਾ ਜਟ ਫਕੀਰ ਹੋ ਜਾਂਦਾ ਏ ਪਤਾ ਨਹੀਂ ਕੀ ਰਜ਼ਾ ਏ?" ਅਸੀਂ ਭੋਏਂ ਛੱਡ ਦਿੱਤੀ ਤੇ ਤੀਜੀ ਵੇਰ ਝੋਨਾਂ ਲਾਣ ਵਾਸਤੇ ਭੋਏਂ ਬਣਾਈ ਸੰਵਾਰੀ। ਪਰ ਇਸਤੇ ਇਹ ਭਾਣਾ ਵਰਤਿਆ। ਪਰ ਨਾਲ ਹੀ ਬਚਨ ਕੀਤਾ, "ਮਨੋਹਰ!' ਘਬਰਾਇਓ ਨਾ। ਸਤਿਗੁਰੂ ਪ੍ਰਤਾਪ ਸਿੰਘ ਜੀ ਭਲੀ ਕਰਨਗੇ।" "ਪਰ ਮਾਸਟਰ ਜੀ! ਰੱਬ ਕਿਸੇ ਨੂੰ ਪ੍ਰੀਖਿਆ ਵਿਚ ਨਾ ਪਾਵੇ। ਪ੍ਰੀਖਿਆ ਵੱਡੇ ਵੱਡੇ ਥਮ ਥਿੜਕਾ ਦੇਂਦੀ ਏ। ਮੋਟੇ ਮੋਟੇ ਸ਼ਹਿਤੀਰ ਲਿਫ਼ਾ ਖਾ ਜਾਂਦੇ ਹਨ। ਇਹੋ ਹਾਲ ਸਾਡਾ ਸੀ। ਭਾਵੇਂ ਇਹ ਬਚਨ ਵੀ ਕੰਨਾਂ ਵਿਚ ਗੂੰਜਦਾ ਸੀ, ਘਬਰਾਇਓ ਨਾ।" ਪਰ ਮਨ ਤਾਂ ਮਨ ਈ ਏ। ਕਬਹੂ ਮਨੂਆ ਊਭ ਚੜਤ ਹੈ, ਕਬਹੂ ਜਾਇ ਪਇਆਲੇ। ਮੇਰੇ ਸਾਥੀਆਂ ਦੀ ਇਹ ਹਾਲਤ ਸੀ,

ਜਿਵੇਂ ਪੌਣ ਦੇ ਬੁਲੇ ਅਗੇ ਨਿੱਕੇ ਨਿੱਕੇ ਬੂਟੇ-ਬੂਟੀਆਂ ਦੀ। ਪਤ ਭਰਾਵਾਂ ਨੂੰ ਤਗੜਾ ਹੋਣ ਲਈ ਪ੍ਰੇਰਨਾ ਦਿੱਤੀ ਤੇ ਆਖਿਆ, "ਭਰਾਵੋ ! ਇਹ ਕੋਈ ਕੌਤਕ ਏ। ਭਰੋਸਾ ਰਖਕੇ ਜ਼ਮੀਨ ਬਣਾਓ। ਪਰ ਉਨ੍ਹਾਂ ਉੱਕਾ ਢੇਰੀ ਢਾਹ ਦਿੱਤੀ। ਮੈਨੂੰ ਅੰਦਰੋਂ ਹੁੰਗਾਰਾ ਮਿਲੇ ਮਤਾ ਕਿਤੇ ਫੇਲ੍ਹ ਹੋ ਜਾਇਓ, ਤੁਸੀਂ ਜ਼ਮੀਨ ਵਲ ਨਾ ਵੇਖੋ, ਤੁਸੀਂ ਬਚਨ ਵਲ ਧਿਆਨ ਧਰੋ। ਸ੍ਰੀ ਕ੍ਰਿਸ਼ਨ ਭਗਵਾਨ ਤੰਦਲਾਂ ਬਦਲੇ ਮਾੜੀਆਂ ਪਵਾ ਦਿੱਤੀਆਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਰੁੱਖਾਂ ਨਾਲੋਂ ਲਡੂਆਂ ਤੇ ਜਲੇਬਾਂ ਦਾ ਝਾੜ ਝੜਵਾ ਦਿੱਤਾ ਸੀ। ਗੁਰੂ ਹਰੀ ਸਿੰਘ ਜੀ ਮਹਾਰਾਜ ਕਣਕ ਦੇ ਬੀ ਸਾਂਭ ਕੇ ਰਖੇ ਨੂੰ ਭਿਤੋੜਾਂ ਦੇ ਸੀਹੇ ਨੂੰ ਸਾਧਾਂ ਸੰਤਾਂ ਨੂੰ ਪ੍ਰਸ਼ਾਦ ਛਕਾਣ ਬਦਲੇ, ਕੇਵਲ ਜ਼ਮੀਨ ਵਿਚ ਹਲ ਵਾਹੁਣ ਦਾ ਬਚਨ ਕੀਤਾ ਸੀ, ਪਰ ਟਿਚਕਰਾਂ ਕਰਨ ਵਾਲਿਆਂ ਨੇ ਜਦ ਝਾੜ ਵੇਖਿਆ ਤਾਂ ਮੂੰਹ ਵਿਚ ਉਂਗਲਾਂ ਪਾ ਲਈਆਂ। ਹੱਕੇ ਬੱਕੇ ਹੋ ਕੇ ਕਹਿਣ, ਇਹ ਕਿਵੇਂ ਹੋ ਗਿਆ। ਕੇਵਲ ਇਤਨਾ ਕਹਿਣ, "ਇਹ ਤਾਂ ਗੁਰੂ ਦੀ ਸ਼ਕਤੀ ਏ, ਨਹੀਂ ਤਾਂ ਬਿਨਾਂ ਬੀ ਵੀ ਕਦੇ ਕੁਝ ਉਗਿਆ ਏ।" ਸੋ ਭਰਾਵੋ ਡੋਲੋ ਨਾ, ਸਤਿਗੁਰੂ ਜਗਜੀਤ ਸਿੰਘ ਜੀ ਵੀ ਉਨ੍ਹਾਂ ਸ਼ਕਤੀਆਂ ਦੇ ਮਾਲਕ ਹਨ, ਅਜ਼ਮਾ ਕੇ ਵੇਖੋ।" ਮੋਹਣ ਸਿੰਘ ਨੂੰ ਵਾਰਸ ਖਬਰੇ ਬਝੀ ਕਿ ਨਾ, ਪਰ ਉਨ੍ਹਾਂ ਚਾਰ ਹਲ ਦੇ ਗੇੜੇ ਦੇ ਮੁੰਜੀ ਲਾ ਦਿੱਤੀ ਤੇ ਸਿਰਹਾਣੇ ਹੇਠਾਂ ਸਿਰ ਦੇ ਕੇ ਸੌਂ ਗਏ। ਪਰ ਵਾਹ ਸਤਿਗੁਰਾ ਤੇਰੇ ਰੰਗ ! ਬੱਲੇ ਗੁਰੂਆਂ ਤੇਰੇ ਚੋਜ। ਜਿੱਥੇ ਲੋਕਾਂ ਦੇ ਝਾੜ ਖਾਦਾਂ ਪਾ ਕੇ ੪੦—੪੦ ਮਣ ਦਾ ਝੜਿਆ, ਸਾਡੀਆਂ ਪੈਲੀਆਂ ਨੇ ੮੦—੮੦ ਮਣ ਦੇ ਤੋਲ ਤੋਲੇ। ਜਿਹੜਾ ਵੇਖੇ ਸੁਣੇ ਉਹ ਆਖੇ, "ਇਹ ਕਮਾਈ ਨਹੀਂ, ਇਹ ਸਿਦਕ ਦੇ ਸਿੱਟੇ ਨੂੰ ਫਲ ਲੱਗਾ ਏ। ਨਹੀਂ ਤਾਂ ਇਤਨੀ ਫਸਲ ਨ ਮੁਮਕਿਨ"। ਪਰ ਨਿਰਮਲ ਹੁਰਾਂ ਦੇ ਮਨ ਨਿਰਮਲ ਹੋ ਗਏ, ਉਨ੍ਹਾਂ ਨੂੰ ਸਮਝ ਆ ਗਈ ਕਿ ਸਤਿਗੁਰ ਕਲਰਾਂ ਵਿਚ ਕੰਵਲ ਉਗਾ ਸਕਦਾ ਏ। ਪ੍ਰੰਤੂ ਤਦ ਇਹ ਵਾਰਤਾ ਜਥੇਦਾਰ ਇਕਬਾਲ ਸਿੰਘ, ਜਿਨ੍ਹਾਂ ਦੇ ਵਿਦਿਆ ਗੁਰੂ ਸੰਤ ਨਿਧਾਨ ਸਿੰਘ ਜੀ ਆਲਿਮ ਸਨ, ਨੇ ਮਸਤੀ ਵਿਚ ਨਚਦਿਆ ਇਹ ਗਾਉਣੀ ਸ਼ੁਰੂ ਕਰ ਦਿੱਤੀ :—

ਜਗਜੀਤ ਪਿਤਾ ਤੇਰੇ ਦਰ ਤੇ, ਇਕ ਵਾਰ ਜੋ ਸਜਦਾ ਕਰਦਾ,
ਰਮਜ਼ਾਂ ਨਾਲ ਮਸਤ ਬਣਾਕੇ, ਤੂੰ ਸਖਣੇ ਭਾਂਡੇ ਭਰਦਾ ।
ਕਈ ਦੌਲਤ ਦੇ ਦੀਵਾਨੇ, ਤੇਰੇ ਪਿਆਰ ਦੀਵਾਨੇ ਕੀਤੇ,
ਲੱਖਾਂ ਵਾਲੇ ਲੱਖਾਂ, ਦਾਨ ਦੇਣ ਜੋ ਸਰਦਾ ।
ਤੇਰਾ ਸਾਂਗ ਜਰਨ ਲਈ ਗੁਰੂ ਜੀ, ਕਈ ਮੰਝ ਪ੍ਰੇਮੀ ਵੇਖੇ,
ਨਿਰਪੱਖ ਰਜ਼ਾ ਵਿਚ ਰਹਿੰਦਾ, ਉਹਦਾ ਡੁਬਾ ਬੇੜਾ ਤਰਦਾ ।

# ਇਛਾ ਪੂਰਕ

ਜਿਨ ਮਸਤਕਿ ਧੁਰਿ ਹਰਿ ਲਿਖਿਆ,
ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ।

ਪੂਰਾ ਸਤਿਗੁਰੂ ਉਹਨਾਂ ਮਹਾਨ ਭਾਗਾਂ ਵਾਲਿਆ ਨੂੰ ਮਿਲਦਾ ਹੈ । ਜਿਨ੍ਹਾਂ ਦੇ ਮਸਤਿਕ ਵਿਚ ਧੁਰੋਂ ਹੀ ਲਿਖਿਆ ਹੁੰਦਾ ਹੈ । ਦੇਹ ਧਾਰੀ ਸਤਿਗੁਰੂ ਜਾ ਨੂੰ ਜਿਹੜੇ ਲੋਕ ਨਹੀਂ ਮਿਲਦੇ, ਉਨ੍ਹਾਂ ਦਾ ਜੀਵਨ ਬੇਅਰਥ ਹੈ । ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਅਨੇਕਾਂ ਹੀ ਦੁਖ ਦੂਰ ਹੁੰਦੇ ਹਨ ।

ਮਾਈ ਮੇਰੇ ਮਨ ਕੀ ਪਿਆਸ ।
ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ,
ਦਰਸਨ ਦੇਖਣ ਕਉ ਧਾਰੀ ਮਨਿ ਆਸ ॥

ਮੇਰਾ ਜਨਮ ਭੀ ਇਕ ਅਜਿਹੇ ਖੁਲ੍ਹੇ ਪਰਿਵਾਰ ਵਿਚ ਹੋਇਆ ਜੋ ਇਕ ਕਟੱੜ ਅਕਾਲੀ ਅਖਵਾਉਂਦਾ ਹੈ । ਬਚਪਨ ਤੋਂ ਮੇਰਾ ਮਨ ਇਕੱਲਾ ਰਹਿ ਕੇ ਖੁਸ਼ ਸੀ । ਬਚਿਆਂ ਵਿਚ ਖੇਡਣ ਦਾ ਮੈਨੂੰ ਕੋਈ ਖਾਸ ਸ਼ੌਕ ਨਹੀਂ ਸੀ । ਪਰ ਜਿਉਂ

ਮੈਂ ਵੱਡੀ ਹੁੰਦੀ ਗਈ ਤਾਂ ਮੇਰਾ ਮਨ ਬਾਣੀ ਪੜਣ ਵਿਚ ਲੱਗ ਗਿਆ। ਗੁਰੂਆਂ ਦੀਆਂ ਸਾਖੀਆਂ ਪੜਦੀ। ਮਨ ਵਿਚ ਕਈ ਵਾਰ ਸੋਚਦੀ ਕਿ ਇਸ ਸ੍ਰਿਸ਼ਟੀ ਨੂੰ ਰਚਨ ਹਾਰ ਦੇ ਦਰਸ਼ਨ ਹੋ ਸਕਦੇ ਹਨ ? ਉਸ ਪ੍ਰਭੂ ਨੂੰ ਵੇਖਣ ਲਈ ਮਨ ਲੋਚਦਾ ਰਹਿੰਦਾ ਤੇ ਆਖਦੀ ਕਿ ਉਹ ਕਿਨੇ ਮਹਾਨ ਭਾਗਾਂ ਵਾਲੇ ਸਨ। ਜਿਨ੍ਹਾਂ ਦੇ ਵਕਤ ਗੁਰੂਆਂ ਨੇ ਅਵਤਾਰ ਧਾਰਿਆ ਅਕਾਲ ਪੁਰਖ ਦੇ ਦੇਹ ਦੇ ਵਿਚ ਦਰਸ਼ਨ ਕਰਕੇ ਨਿਹਾਲ ਹੁੰਦੇ ਸਨ। ਕਿਨ੍ਹਾਂ ਚੰਗਾ ਹੁੰਦਾ ਮੈਂ ਭੀ ਉਸ ਵਕਤ ਪੈਦਾ ਹੁੰਦੀ ਤੇ ਗੁਰੂਆਂ ਦੇ ਦਰਸ਼ਨ ਕਰਦੀ ! ਪਰ ਕੀ ਅਜ ਭੀ ਇਸ ਸ੍ਰਿਸ਼ਟੀ ਤੇ ਕਿਸੇ ਥਾਂ ਤੇ ਅਕਾਲ ਪੁਰਖ ਨੇ ਅਵਤਾਰ ਧਾਰਿਆ ਹੈ ? ਜੇ ਧਾਰਿਆ ਹੈ ਤਾਂ ਕਿਥੇ ? ਕੀ ਮੇਰੇ ਭਾਗਾਂ ਵਿਚ ਵੀ ਉਸ ਦੇ ਦਰਸ਼ਨ ਕਰਨੇ ਲਿਖੇ ਹਨ। ਇਹ ਸੋਚਕੇ ਕਈ ਵਾਰ ਮੇਰਾ ਮਨ ਉਦਾਸ ਹੋ ਜਾਂਦਾ ਹੈ। ਮੈਨੂੰ ਕੋਈ ਅਜਿਹਾ ਰਸਤਾ ਨਹੀਂ ਸੀ ਲਭਦਾ। ਜਿਹੜਾ ਮੇਰੇ ਸਤਿਗੁਰੂ ਜੀ ਦੇ ਦਰਸ਼ਨ ਕਰਵਾਉਂਦਾ।

ਸੰਨ ੧੯੬੩ ਦੀ ਗੱਲ ਹੈ। ਮੈਂ ਦਸਵੀਂ ਵਿਚ ਪੜ੍ਹਦੀ ਸੀ। ਸਾਡੇ ਘਰ ਰੋਜ਼ਾਨਾ ਰਣਜੀਤ ਅਖਬਾਰ ਆਉਂਦਾ ਸੀ ਇਕ ਦਿਨ ਉਸ ਵਿਚ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਲੇਖ ਲਿਖਿਆ ਹੋਇਆ ਸੀ। ਜਿਸ ਦੇ ਵਿਚ ਬਿਨਾ ਦਾਜ ਤੋਂ ਵਿਆਹ, ਕੁੜੀਆਂ ਨਹੀਂ ਵੇਚਨੀਆਂ, ਬੱਟਾ ਨਹੀਂ ਕਰਨਾ, ਵਿਧਵਾ ਵਿਆਹ ਦੀ ਖੁਲ੍ਹ, ਮਿਲਣੀ ਮੁਕਲਾਵੇ ਦੀ ਪਾਬੰਦੀ। ਇਹ ਲੇਖ ਮੇਰੇ ਮਨ ਤੇ ਅਮਿੱਟ ਅਸਰ ਕਰ ਗਿਆ। ਕਿਨਾ ਉਚਾ ਤੇ ਸੁਚਾ ਪੰਥ ਹੈ ? ਕੁੜੀਆਂ ਆਪਣੇ ਮਾਂ ਬਾਪ ਤੇ ਬੋਝ ਨਹੀਂ ਬਣਦੀਆਂ। ਕਾਸ਼ ! ਮੈਂ ਭੀ ਨਾਮਧਾਰੀ ਪੰਥ ਵਿਚ ਜਨਮ ਲੈਂਦੀ ਤੇ ਆਪਣੇ ਮਾਪਿਆਂ ਤੇ ਬੋਝ ਨਾ ਬਣਦੀ। ਮਨ ਵਿਚ ਬਹੁਤ ਤਰੰਗਾਂ ਉਠਦੀਆਂ ਕਿ ਮੈਂ ਕਦੋਂ ਅਕਾਲ ਪੁਰਖ ਦੇ ਦਰਸ਼ਨ ਕਰਾਂਗੀ। ਪਰ ਮੇਰੇ ਮਾਂ ਬਾਪ ਤਾਂ ਨਾਮਧਾਰੀ ਪੰਥ ਨੂੰ ਚੰਗਾ ਨਹੀਂ ਸਨ ਸਮਝਦੇ।

ਇਛਾ ਪੂਰਕੁ ਸਰਬ ਸੁਖ ਦਾਤਾ ਹਰਿ,<br>
ਜਾਕੈ ਵਸਿ ਹੈ ਕਾਮ ਧੇਨਾ।

ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ,
ਤਾ ਸਰਬ ਸੁਖ ਪਾਵਹਿ ਮੇਰੇ ਮੇਨਾ। ੧।

ਜਪਿ ਮਨ ਸਤਿਨਾਮੁ ਸਦਾ ਸਤਿਨਾਮ।
ਹਲਤਿ ਪਲਤਿ ਮੁਖ ਊਜਲ ਹੋਈ ਹੈ,
ਨਿਤ ਧਿਆਈਐ ਹਰਿ ਪੁਰਖ ਨਰਿੰਜਨਾ ਰਹਾਉ ॥
ਜਹ ਹਰਿ ਸਿਮਰਨੁ ਭਇਆ ਤਹ ਉਪਾਧਿ,
ਗਤੁ ਕੀਨੀ ਵਡਭਾਗੀ ਹਰਿ ਜਪਨਾ।
ਜਨ ਨਾਨਕ ਕਉ ਗੁਰ ਇਹ ਮਤਿ ਦੀਨੀ
ਜਪਿ ਹਰਿ ਭਵਜਲੁ ਤਰਨਾ ॥

ਅੰਤਰ ਯਾਮੀ ਸਤਿਗੁਰੂ ਜੀ ਸਭ ਦੀਆਂ ਇਛਾਵਾਂ ਪੂਰੀਆਂ ਕਰਦੇ ਹਨ। ਮੇਰੀ ਪੁਕਾਰ ਸੁਣੀ, ਤੇ ਮੇਰਾ ਵਿਆਹ ਇਕ ਅਜਿਹੇ ਗੁਰ ਸਿੱਖ ਨਾਲ ਹੋਇਆ ਜਿਹੜੇ ਉਸ ਵੱਕਤ ਨਾਮਧਾਰੀ ਪੰਥ ਦਾ ਬਾਣਾ ਤਾਂ ਨਹੀਂ ਸੀ ਪਾਉ ਦੇ, ਪਰ ਉਨ੍ਹਾਂ ਦੇ ਮਨ ਸਤਿਗੁਰੂ ਜੀ ਦੇ ਰੰਗ ਵਿਚ ਰੰਗਿਆ ਹੋਇਆ ਸੀ। ਧੰਨ ਮੇਰੇ ਸਤਿਗੁਰੂ ਜੀ ਹਨ ਜੋ ਟੁੱਟੀਆਂ ਨੂੰ ਗੰਢਦੇ ਹਨ ਵਿਛੜੀਆਂ ਰੂਹਾਂ ਨੂੰ ਮਿਲਾਪ ਕਰਦੇ ਹਨ।

ਜਦ ੧੯੬੭ ਵਿਚ ਮੇਰੇ ਅੰਨਦ ਕਾਰਜ ਦਾ ਸਮਾਂ ਆਇਆ ਤਾਂ ਮੇਰੇ ਪਿਤਾ ਜੀ ਨੇ ਅਕਾਲੀ ਰਸਮ ਨਾਲ ਲਾਵਾਂ ਪੜ੍ਹਾਉਣ ਦਾ ਪ੍ਰਬੰਧ ਕੀਤਾ। ਜਦੋਂ ਲਾਵਾਂ ਪੜਨੀਆਂ ਸ਼ੁਰੂ ਕਰਨ ਲਗੇ ਤਾਂ ਉਸ ਵਕਤ ਇਕ ਮਹਾਨ ਉਚ ਹਸਤੀ ਨੇ ਮੇਰੇ ਪਿਤਾ ਜੀ ਨੂੰ ਦਰਸ਼ਨ ਦਿਤੇ। ਮੇਰੇ ਪਿਤਾ ਜੀ ਕਹਿਣ ਲਗੇ ਸੰਤ ਜੀ ! ਚਲੋ ਜਲ ਪਾਣੀ ਛੱਕੋ ਜੀ "ਉਸ ਮਹਾਨ ਪੁਰਸ਼ ਨੇ ਮੇਰੇ ਪਿਤਾ ਜੀ ਨੂੰ ਕਹਿਆ ਕਿ ਮੈਨੂੰ ਦਰਗਾਹ ਵਲੋਂ ਹੁਕਮ ਹੋਇਆ ਹੈ ਕਿ ਬੱਚੇ ਬੱਚੀ ਦਾ ਅਨੰਦ ਕਾਰਜ ਹੋਣ ਲਗਾ ਹੈ ਜਾ ਕੇ ਅਸ਼ੀਰਵਾਦ ਦੇ ਆਉ।" ਪਿਤਾ ਜੀ ਨੇ ਸੋਚਿਆ ਕਿ ਲਾਵਾਂ ਤੋਂ ਬਾਦ ਹੀ ਜਲ ਪਾਣੀ ਛਕਾ ਦੇਵਾਂਗੇ। ਉਹ ਮਹਾਨ ਪੁਰਖ ਜਦੋਂ ਤਕ ਲਾਵਾਂ ਖਤਮ ਨਾ ਹੋਈਆਂ ਉਥੇ ਹੀ ਬੈਠੇ ਰਹੇ। ਜਦੋਂ ਦੋ ਲਾਵਾਂ ਹੋਈਆਂ ਤਾਂ ਸਾਡਾ ਜੋੜ ਖੁਲ੍ਹ ਗਇਆ ਆਮ ਲੋਕ ਇਸ ਨੂੰ ਚੰਗਾ ਨਹੀਂ ਸਮਝਦੇ। ਮੇਰੇ ਪਿਤਾ ਜੀ ਦੇ ਦਿਲ ਵਿਚ ਭੀ ਸ਼ੰਕਾ ਪੈ ਗਈ ਕਿ ਇਹ ਵਿਆਹ ਨੇਪਰੇ ਭੀ ਚੜੇਗਾ ਜਾਂ ਨਹੀਂ ? ਦੁਬਾਰਾ

ਗੰਢ ਜੋੜ ਕਰਕੇ ਦੋ ਲਾਵਾਂ ਫੇਰ ਹੋਈਆ । ਲਾਵਾਂ ਤੋਂ ਬਾਦ ਮੇਰੇ ਪਿਤਾ ਜੀ ਉਹਨਾਂ ਮਹਾਨ ਪੁਰਖਾਂ ਨੂੰ ਲਭਣ ਲਗੇ ਕਿ ਹੁਣ ਜਲ ਪਾਣੀ ਛਕਾਈਏ ਪਰ ਉਹ ਤਾਂ ਲਾਵਾਂ ਦੇ ਬਾਦ ਉਥੇ ਹੀ ਅਲੋਪ ਹੋ ਗਏ । ਪਿਤਾ ਜੀ ਇਸ ਆਜੀਬ ਘਟਨਾ ਬਾਰੇ ਬੜੇ ਹੈਰਾਨ ਸਨ ਪਰ ਪਿਤਾ ਜੀ ਤੋਂ ਬਿਨਾਂ ਉਸ ਮਹਾਨ ਪੁਰਸ਼ ਦੇ ਕਿਸੇ ਹੋਰ ਨੂੰ ਦਰਸ਼ਨ ਨਹੀਂ ਸੀ ਹੋਏ । ਵਿਆਹ ਵਾਲੇ ਦਿਨ ਹੀ ਮੈਨੂੰ ਭਜਨ ਦੇ ਦਿਤਾ ਗਇਆ । ਜੋ ਮੇਰੀ ਜ਼ਿੰਦਗੀ ਨੂੰ ਨਵਾਂ ਜਨਮ ਦੇ ਗਇਆ ਵਿਆਹ ਤੋਂ ਤੀਜੇ ਦਿਨ ਮੇਰੇ ਪਿਤਾ ਜੀ ਨੇ ਇਸ ਘਟਨਾ ਬਾਰੇ ਮੇਰੇ ਪਤੀ ਜੀ ਤੇ ਮੈਨੂੰ ਸਾਰਾ ਹਾਲ ਦਸਿਆ ਮੇਰੇ ਪਤੀ ਜੀ ਨੇ ਮੇਰੇ ਪਿਤਾ ਜੀ ਤੋਂ ਪੁਛਿਆ ਕਿ " ਉਸ ਮਹਾਨ ਹਸਤੀ ਦਾ ਕਿਹੋ ਜਿਹਾ ਪਹਿਰਾਵਾ ਸੀ ਤੇ ਕਿਹੋ ਜੇਹਾ ਸਰੀਰ ਸੀ ?" ਪਿਤਾ ਜੀ ਕਹਿਣ ਲਗੇ ਉੱਚਾ, ਲੰਮਾ ਸੁੰਦਰ ਸਰੀਰ ਸੁਫੈਦ ਬਸਤਰ ਸੁਫੈਦ ਹੀ ਦਾਹੜਾ ਸੀ । ਉਹਨਾਂ ਦੇ ਚਿਹਰੇ ਦਾ ਪ੍ਰਤਾਪ ਬਹੁਤ ਤੇਜ਼ ਸੀ । "ਮੇਰੇ ਪਤੀ ਜੀ ਕਹਿਣ ਲਗੇ ਕਿ ਇਹ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਨ । ਕਿੰਨਾ ਚੰਗਾ ਹੁੰਦਾ ਮੈਨੂੰ ਭੀ ਉਹ ਆਪਣੀ ਝਲਕ ਵਿਖਾ ਜਾਂਦੇ ਪਰ ਉਹ ਤਾਂ ਅਲੋਪ ਦੇਹ ਵਿਚ ਟੁਟਿਆਂ ਨੂੰ ਦੁਬਾਰਾ ਗੰਢਣ ਆਏ ਸਨ । ਭਜਨ ਤਾਂ ਮੈਂ ਲੈ ਲਿਆ ਸੀ ਪਰ ਦਰਸ਼ਨਾਂ ਦੀ ਤਾਂਗ ਵਧਦੀ ਗਈ । ਪਰ ਅੰਤਰ ਜਾਮੀ ਸਤਿਗੁਰੂ ਜੀ ਨੇ ਮੇਰੀ ਇਹ ਆਸ ਭੀ ਵਿਆਹ ਤੋਂ ੬ ਮਹੀਨੇ ਬਾਦ ਅੱਸੂ ਦੇ ਮੇਲੇ ਤੇ ਪੂਰੀ ਕਰ ਦਿਤੀ । ਜਦੋਂ ਮੈਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਮੇਰੀ ਜਨਮ-ਜਨਮ ਦੀ ਪਿਆਸ ਬੁਝ ਗਈ ।

ਸਾਨੂੰ ਇਹ ਬਿਲਕੁਲ ਹੀ ਭੁਲ ਗਿਆ ਕਿ ਵਿਆਹ ਤੋਂ ਬਾਦ ਸਾਡਾ ਗੰਢ ਜੋੜ ਖੁਲ੍ਹ ਗਿਆ ਸੀ ।

ਦੌਲਤ ਕਹੇ ਮੈਂ ਸਭ ਤੋਂ ਵੱਡੀ ਮੈਨੂੰ ਖਲਕਤ ਸਜਦੇ ਕਰਦੀ ।<br>
ਅੱਕਲ ਕਹੇ ਮੈਂ ਸਭ ਤੋਂ ਵੱਡੀ ਮੈਂ ਵਿਚ ਕਚਹਿਰੀ ਲੜਦੀ ।<br>
ਹੋਣੀ ਕਹੇ ਮੈਂ ਸਭ ਤੋਂ ਵਡੀ ਮੈਂ ਜੋ ਚਾਹੇ ਸੋ ਕਰਦੀ ।

ਹੋਣੀ ਬੜੀ ਪਰਬਲ ਹੈ ਤੇ ਹੋ ਕੇ ਰਹਿੰਦੀ ਹੈ । ਭਾਵੇਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦੇ ਆਸਰੇ ਸੂਲੀ ਤੋਂ ਸੂਲ ਬਣ ਜਾਵੇ ਪਰ ਵਾਪਰਦੀ ਜ਼ਰੂਰ ਹੈ । ਤੇ ਮਨੁਖ

